# ਤਰਕਸ਼ੀਲ


- ਮੀਟ-ਖਾਣਾ
- ਬ੍ਰਹਿਮੰਡ ਵਿਚ ਜੀਵਨ ਹੋਂਦ
- ਇਕ ਪ੍ਰਦੂਸ਼ਣ ਇਹ ਵੀ...
- ਪੁਨਰਜਨਮ
- ਪੱਬਰੀ ਕੱਢਣ ਵਾਲੇ ਦੀ ਅਸਲੀਅਤ
- ਫੈਸਲਾ ਕਿਵੇਂ ਕਰੀਏ ?
- ਕੁਦਰਤ ਦੇ ਬਗੀਚੇ ਵਿਚ...
- ਹਿਪਨੋਟਿਜ਼ਮ
- ਹਰਿਆਣੇ ਦਾ ਜਿੰਨ





ਕੀਮਤ : 5 ਰੁਪਏ

ਸਿਤੰਬਰ-ਅਕਤੂਬਰ/'94

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤਸਲੀਮਾ ਨਸਰੀਨ
ਦੀਆਂ
ਦੋ ਕਵਿਤਾਵਾਂ

## ਭਰੂਣ

ਜੋ ਇਕ ਭਰੂਣ ਨੂੰ ਨਸ਼ਟ ਕਰ ਸਕਦਾ ਹੈ
ਉਹ ਚਾਹੇ ਤਾਂ
ਬਾਲ ਨੂੰ ਖੂਹ ਕੋਲ ਲਿਜਾਕੇ
ਧੱਕਾ ਵੀ ਦੇ ਸਕਦਾ ਹੈ
ਉਹ ਬਗੀਚੇ ਦੇ ਗੁਲਾਬ ਦੇ ਸਾਰੇ ਬੂਟਿਆਂ ਨੂੰ
ਪੁੱਟ ਕੇ ਸੁੱਟ ਸਕਦਾ ਹੈ
ਜੋ ਇਕ ਵਿਸ਼ਾਲ ਭਰੂਣ ਨੂੰ ਨਸ਼ਟ ਕਰ ਸਕਦਾ ਹੈ
ਉਹ ਵਿਸ਼ਾਲ ਜਨ ਸਭਾ ਵਿਚ ਸ਼ੌਕ ਨਾਲ
ਇਕ ਲੱਖ ਜ਼ਹਿਰੀਲੇ ਸੱਪ ਛੱਡ ਸਕਦਾ ਹੈ
ਜੋ ਇਕ ਭਰੂਣ ਨੂੰ ਨਸ਼ਟ ਕਰ ਸਕਦਾ ਹੈ
ਜਲੂਸ ਦੇ ਸਾਰੇ ਲੋਕਾਂ ਦੀ ਜੀਭ ਕੱਟ ਸਕਦਾ ਹੈ
ਪਲ ਵਿਚ ਧਰਤੀ ਦੀਆਂ ਸਾਰੀਆਂ ਔਰਤਾਂ ਤੇ
ਜ਼ੁਲਮ ਕਰ ਸਕਦਾ ਹੈ
ਉਹ ਖੁਸ਼ੀ ਖੁਸ਼ੀ ਘਰ ਬਾਰ ਸਾੜ ਸਕਦਾ ਹੈ
ਪਿੰਡ, ਇਕ ਪਿੰਡ ਤੋਂ ਦੂਜਾ ਪਿੰਡ
ਤੂੰ ਮੇਰਾ ਭਰੂਣ ਨਸ਼ਟ ਕੀਤਾ ਹੈ
ਤੂੰ ਮੇਰੀਆਂ ਸਾਰੀਆਂ ਖੁਸ਼ੀਆਂ ਤੇ ਸੁੱਖਾਂ ਦੇ
ਮੂੰਹ ਤੇ ਥੱਪੜ ਮਾਰਿਆ ਹੈ
ਮੇਰੇ ਲਈ ਸ਼ਹਿਰ ਵਿਚ ਇਕ ਵੀ
ਅਦਾਲਤ ਨਹੀਂ ਹੈ
ਤਾਂ ਜੋ ਮੈਂ ਨਿਆਂ ਮੰਗ ਸਕਾਂ ।



## ਚਰਿੱਤਰ

ਤੂੰ ਕੁੜੀ ਏਂ
ਤੂੰ ਇਹ ਚੰਗੀ ਤਰ੍ਹਾਂ ਯਾਦ ਰੱਖੀਂ
ਤੂੰ ਜਦੋਂ ਘਰ ਦੀ ਦਹਿਲੀਜ਼ ਟੱਪੇਂਗੀ
ਤਾਂ ਲੋਕੀਂ ਤੈਨੂੰ ਟੇਢੀਆਂ ਨਜ਼ਰਾਂ ਨਾਲ ਤੱਕਣਗੇ
ਤੂੰ ਜਦੋਂ ਗਲੀ 'ਚੋਂ ਲੰਘੇਂਗੀ
ਲੋਕ ਤੇਰਾ ਪਿੱਛਾ ਕਰਨਗੇ, ਸੀਟੀਆਂ ਮਾਰਨਗੇ
ਤੂੰ ਜਦੋਂ ਗਲੀ ਪਾਰ ਕਰਕੇ ਮੁੱਖ ਸੜਕ ਤੇ ਪਹੁੰਚੇਂਗੀ
ਲੋਕ ਤੈਨੂੰ ਚਰਿੱਤਰਹੀਣ ਆਖ ਗਾਲ੍ਹਾਂ ਕੱਢਣਗੇ
ਜੇਕਰ ਤੂੰ ਘਟੀਆ ਕੁੜੀ ਹੋਵੇਂਗੀ ਤਾਂ
ਪਿੱਛੇ ਮੁੜੇਂਗੀ
ਨਹੀਂ ਤਾਂ ਜਿੱਥੇ ਜਾ ਰਹੀ ਏਂ, ਤੁਰਦੀ ਰਹੇਂਗੀ

ਅਨੁਵਾਦ : **ਨੀਲਮ ਪੰਜਾਬੀ**
ਧੰਨਵਾਦ ਸਹਿਤ : 'ਆਮਾਰ ਕਿਛੁ ਨਾ ਜਾਏ' ਪੁਸਤਕ 'ਚੋਂ

ਨਜ਼ਮ :

## ਕਲਪਣਾ ਤੇ ਕਿਰਤ

ਕਲਪਣਾ 'ਚ ਉਡੇ ਹਵਾਈ ਮਹਿਲਾਂ ਦਾ
ਕੋਈ ਅਸਤਿਤਵ ਨਹੀਂ ਹੁੰਦਾ
ਜੇ ਦਿਲ 'ਚ ਜ਼ੇਰਾ ਨਹੀਂ
ਨਵੀਆਂ, ਅਣ-ਦੇਖੀਆਂ, ਔਝੜ ਰਾਹਾਂ ਤੇ ਤੁਰਨ ਦਾ
ਹਰ ਖ਼ੂਬਸੂਰਤ ਅਜੂਬੇ ਦੇ ਪਿੱਛੇ
ਇਕ ਲੰਮਾ ਇਤਿਹਾਸ ਹੁੰਦਾ ਹੈ ਮੁੜਕੇ ਦਾ
ਤਾਜ-ਮਹੱਲ ਐਵੇਂ ਨਹੀਂ ਉਸਰ ਜਾਂਦੇ
ਆਹਾਂ ਜੋ ਦੱਬ ਕੇ ਰਹਿ ਗਈਆਂ
ਸਤਾ ਦੇ ਕਰੂਰ ਜ਼ਬਰ ਹੇਠਾਂ
ਕੱਲ੍ਹ ਇਕ ਖ਼ੂਬਸੂਰਤ ਵਿਦਰੋਹ ਨੂੰ ਜਨਮ ਦੇਣਗੀਆਂ
ਹਾਂ—
ਹਰ ਵਿਦਰੋਹ ਖ਼ੂਬਸੂਰਤ ਹੁੰਦਾ ਹੈ ।
ਮਹਿਬੂਬ ਦੀ ਮੁਸਕਾਨ ਤੋਂ ਵੀ ਹੁਸੀਨ
ਉਸ ਵਿਚ ਗੁੱਝੀ ਹੁੰਦੀ ਹੈ
ਬਹੁਤ ਸਾਰੀਆਂ ਮੁਸਕਾਨਾਂ ਦੀ ਅੰਗੜਾਈ
ਜੋ ਪ੍ਰਵਾਨ ਨਾ ਚੜ੍ਹ ਸਕੀਆਂ
ਅਸੀਂ ਜੋ ਜੰਮੇ ਹਾਂ ਆਮ ਲੋਕਾਂ ਵਾਂਗ
ਵਿਦਰੋਹ ਦੇ ਪੈਂਡੀ ਤੁਰਨ ਲਈ ਮਜਬੂਰ ਹੋਏ ਹਾਂ
ਜ਼ਿੰਦਗੀ ਕਿਤੇ ਵੀ
ਮੁਸਕਾਨ ਦੇ ਮੇਚ ਨਾ ਆ ਸਕੀ
ਤੇ ਹਾਰ ਮੰਨ ਲੈਣੀ ਅਸੀਂ ਸਿੱਖੀ ਨਹੀਂ ।

—**ਬਲਬੀਰ ਪਰਵਾਨਾ**


**ਤਰਕਸ਼ੀਲ**




ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਦਲਬੀਰ ਸਿੰਘ**
VPO, ਕਟਾਣੀ ਕਲਾਂ
ਲੁਧਿਆਣਾ—141113
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ—148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਦੋਰਾਹਾ ਆਰਟ ਪ੍ਰੈਸ, ਦੋਰਾਹਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ ।


ਸੰਪਾਦਕੀ :

# ਨੈਤਿਕਤਾ ਤੋਂ ਕੋਰੇ ਧਰਮ ਦੇ ਠੇਕੇਦਾਰ

ਸਰਕਾਰੀ ਸੜਕਾਂ ਤੇ ਰਸਤਿਆਂ ਉੱਪਰ ਚਲਣ ਦਾ ਸਭ ਦਾ ਹੱਕ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਮੋਢੇ ਉਪਰ ਡਾਂਗ ਧਰੀ ਤੁਰਦੇ ਹੋਏ ਇਸ ਨੂੰ ਜਿਧਰ ਮਰਜ਼ੀ ਘੁੰਮਾਉਂਦੇ ਜਾਈਏ । ਅਧਿਆਤਮਵਾਦੀ ਤਾਂ ਧਰਮ ਨੂੰ ਨੈਤਿਕਤਾ ਦਾ ਆਧਾਰ ਮੰਨਦੇ ਹਨ (ਭਾਵੇਂ ਅਸੀਂ ਇਸ ਵਿਚਾਰ ਨਾਲ ਸਹਿਮਤ ਨਹੀਂ ਹਾਂ) । ਸੁਆਲ ਉਠਦਾ ਹੈ ਜੇ ਧਾਰਮਿਕ ਸਥਾਨਾਂ ਜਾਂ ਮੇਲਿਆਂ ਉਪਰ ਜੇ ਪ੍ਰਚਾਰ ਕਰਨ ਲਈ ਲਾਊਡ ਸਪੀਕਰਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਕਿਸੇ ਥੱਕੇ ਮਜ਼ਦੂਰ ਜਾਂ ਪੜ੍ਹਾਈ ਤੋਂ ਥੱਕੇ ਵਿਦਿਆਰਥੀ ਅਤੇ ਸਧਾਰਨ ਲੋਕਾਂ ਦੀ ਬਿਨਾਂ ਵਜ੍ਹਾ ਨੀਂਦ ਖਰਾਬ ਕੀਤੀ ਜਾਵੇ । ਉੱਚੀਆਂ ਅਵਾਜ਼ਾਂ ਦੇ ਸ਼ੋਰ ਰਾਹੀਂ ਅਵਾਜ਼ ਪਰਦੂਸ਼ਨ ਪੈਦਾ ਕਰ ਕੇ ਲੋਕਾਂ ਦੀ ਮਾਨਸਿਕ ਸਿਹਤ ਨਾਲ ਖਿਲਵਾੜ ਪੈਦਾ ਕੀਤਾ ਜਾਵੇ । ਜੇ ਅਜਿਹਾ ਕਰਨਾ ਹੈ ਤਾਂ ਦੂਸਰਿਆਂ ਦੀਆਂ ਭਾਵਨਾਵਾਂ ਦੀ ਵੀ ਕਦਰ ਕਰਨੀ ਬਣਦੀ ਹੈ । ਧਰਮ ਇਕ ਨਿਜੀ ਮਸਲਾ ਹੈ ਪਰ ਇਸ ਦਾ ਪ੍ਰਚਾਰ ਕਰਦਿਆਂ ਦੂਸਰਿਆਂ ਦਾ ਵੀ ਧਿਆਨ ਰੱਖਣਾ ਪਵੇਗਾ ਜੋ ਇਸ ਧਰਮ ਦੇ ਪੈਰੋਕਾਰ ਨਹੀਂ ਜਾਂ ਨਾਸਤਿਕ ਹਨ ।

ਸੰਸਾਰ ਪੱਧਰ ਤੇ ਵਾਪਰੀਆਂ ਘਟਨਾਵਾਂ ਦੇ ਸੰਦਰਭ ਵਿਚ ਇਹੋ ਮਹਿਸੂਸ ਕੀਤਾ ਗਿਆ ਹੈ ਕਿ ਜਿਵੇਂ ਇਸ ਸੰਸਾਰ ਤੇ ਕੇਵਲ ਧਰਮ ਦੇ ਠੇਕੇਦਾਰਾਂ ਨੂੰ ਹੀ ਜਿਊਣ ਦਾ ਹੱਕ ਹੈ । ਵਿਚਾਰਾਂ ਨੂੰ ਪ੍ਰਗਟ ਕਰਨ ਦਾ ਹਰ ਇਕ ਦਾ ਹੱਕ ਹੈ । ਜੇ ਨਾਸਤਿਕਾਂ ਉਪਰ ਧੂੰਆਂਧਾਰ ਫਿਰਕਾਪ੍ਰਸਤੀ ਦੀ ਆੜ ਹੇਠ ਝੂਠਾ ਪ੍ਰਚਾਰ ਕਰਨ ਦਾ ਇਹ ਹੱਕ ਅਜਮਾਉਂਦੇ ਹਨ ਤਾਂ ਕੀ ਫਿਰ ਜੋ ਕਿਸੇ ਧਰਮ ਤੋਂ ਪਾਸੇ ਰਹਿ ਕੇ ਮਾਨਵਤਾ ਦੀ ਸੇਵਾ ਅਸਲੀ ਮਾਨ੍ਹਿਆਂ ਵਿਚ ਕਰਨੀ ਚਾਹੁੰਦਾ ਹੈ ਉਸ ਨੂੰ ਵੀ ਆਪਣੀ ਗੱਲ ਪੂਰੀ ਤਰ੍ਹਾਂ ਕਹਿਣ ਦਾ ਅਧਿਕਾਰ ਹੈ ? 21ਵੀਂ ਸਦੀ ਵਿਚ ਪ੍ਰਵੇਸ਼ ਕਰ ਰਿਹਾ ਸੰਸਾਰ ਵਿਗਿਆਨਿਕ ਨਜ਼ਰੀਏ ਨੂੰ ਅਪਣਾਏ ਲੋਕਾਂ ਦਾ ਹੜ੍ਹ ਹੋਵੇਗਾ ਜਿਸ ਨੂੰ ਇਹ ਠੇਕੇਦਾਰ ਠੱਲ੍ਹ ਨਹੀਂ ਪਾ ਸਕਣਗੇ । ਦੂਸਰਿਆਂ ਨੂੰ ਨੈਤਿਕਤਾ ਦਾ ਸਬਕ ਸਿਖਾਉਣ ਵਾਲੇ ਇਹ ਠੇਕੇਦਾਰ ਕੀ ਅਸਲੋਂ ਨੈਤਿਕਤਾ ਤੇ ਖੜੇ ਹਨ ? ਇਸਤਰੀ ਦੀ ਅੰਦਰਲੀ ਅਵਾਜ਼ ਤਸਲੀਮਾ ਨਸਰੀਨ ਦੇ ਸਰੀਰ ਨੂੰ ਤਾਂ ਇਹ ਨਸ਼ਟ ਕਰ ਸਕਦੇ ਹਨ ਪਰੰਤੂ ਇਸਤਰੀਆਂ ਅੰਦਰ ਵਿਤਕਰੇ ਪ੍ਰਤੀ ਪੈਦਾ ਹੋ ਰਹੀ ਅਸੰਤੁਸ਼ਟਤਾ ਨੂੰ ਇਹ ਕਿਵੇਂ ਠੱਲ੍ਹ ਪਾਉਣਗੇ ? ਸੱਚ ਤੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ ।

—**ਸੰਪਾਦਕ**

# ਮੀਟ ਖਾਣਾ–ਇਕ ਤਰਕਸ਼ੀਲ ਨਜ਼ਰੀਆ

—ਰਾਜਪਾਲ ਸਿੰਘ

ਮਨੁੱਖ ਲਈ ਦੂਸਰੇ ਜਾਨਵਰਾਂ ਦਾ ਮੀਟ ਖਾਣਾ ਜਾਇਜ਼ ਹੈ ਜਾਂ ਨਹੀਂ, ਇਹ ਵਿਸ਼ਾ ਅਕਸਰ ਹੀ ਭਖਵੀਂ ਬਹਿਸ ਦਾ ਮੁੱਦਾ ਬਣਦਾ ਹੈ। ਇਕ ਨਜ਼ਰੀਏ ਦੇ ਲੋਕਾਂ ਅਨੁਸਾਰ ਮੀਟ ਖਾਣਾ ਘੋਰ ਪਾਪ ਹੈ, ਜਾਨਵਰਾਂ ਤੇ ਜ਼ੁਲਮ ਹੈ, ਐਵੇਂ ਜੀਭ ਦਾ ਸਵਾਦ ਹੈ। ਦੂਸਰੇ ਨਜ਼ਰੀਏ ਅਨੁਸਾਰ ਭਾਰਤ ਵਿਚ ਕਰੋੜਾਂ ਦੀ ਗਿਣਤੀ ਵਿਚ ਵਾਧੂ ਅਵਾਰਾ-ਪਸ਼ੂ ਹਨ, ਇਹ ਅਵਾਰਾ ਪਸ਼ੂ ਫਸਲਾਂ ਦਾ ਬੇਥਾਹ ਉਜਾੜਾ ਕਰਦੇ ਹੋਏ ਸ਼ਹਿਰਾਂ/ਕਸਬਿਆਂ ਨੇੜਲੇ ਕਿਸਾਨਾਂ ਦਾ ਨੱਕ ਵਿਚ ਦਮ ਕਰੀ ਰਖਦੇ ਹਨ, ਸੜਕਾਂ ਬਜ਼ਾਰਾਂ ਵਿਚ ਟਰੈਫਿਕ ਜਾਮ ਕਰ ਛੱਡਦੇ ਹਨ, ਐਕਸੀਡੈਂਟ ਕਰਵਾਉਂਦੇ ਹਨ, ਇਹੀ ਜਾਨਵਰ ਜੇ ਮੀਟ ਵਜੋਂ ਵਰਤੇ ਜਾਣ ਤਾਂ ਬਹੁਤ ਲੋਕਾਂ ਨੂੰ ਵਧੀਆ ਪੌਸ਼ਟਿਕ ਭੋਜਨ ਮਿਲ ਸਕਦਾ ਹੈ। ਪਹਿਲੇ ਨਜ਼ਰੀਏ ਵਿਚ ਭਾਵਨਾਵਾਂ ਦੀ ਪ੍ਰਧਾਨਤਾ ਹੈ ਅਤੇ ਦੂਜੇ ਵਿਚ ਸਮਾਜਿਕ ਯਥਾਰਥ ਦੀ। ਕਿਸੇ ਦੀਆਂ ਭਾਵਨਾਵਾਂ ਨੂੰ ਦਬਾ ਕੇ ਉਸ ਨੂੰ ਮੀਟ ਖਾਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ ਅਤੇ ਅਜਿਹਾ ਕਰਨਾ ਵੀ ਨਹੀਂ ਚਾਹੀਦਾ ਪ੍ਰੰਤੂ ਹੋਣਾ ਇਹ ਵੀ ਨਹੀਂ ਚਾਹੀਦਾ ਕਿ ਭਾਵਨਾਵਾਂ ਦੀ ਆੜ ਵਿਚ ਸਮੁੱਚੇ ਸਮਾਜ ਦੀਆਂ ਲੋੜਾਂ ਨੂੰ ਅੱਖੋਂ ਓਹਲੇ ਕਰ ਦਿੱਤਾ ਜਾਵੇ। ਅੱਜ ਇਸ ਗੱਲ ਦੀ ਬਹੁਤ ਲੋੜ ਜਾਪਦੀ ਹੈ ਕਿ ਕਾਫ਼ੀ ਗਿਣਤੀ ਵਿਚ ਅਧੁਨਿਕ ਢੰਗ ਦੇ ਮੀਟ ਪਲਾਂਟ ਲਾਏ ਜਾਣ ਤਾਂ ਜੋ ਜਿਥੇ ਫਸਲਾਂ ਦਾ ਉਜਾੜਾ ਅਤੇ ਖੇਤੀ ਤੋਂ ਚਾਰੇ ਦਾ ਬੇਲੋੜਾ ਬੋਝ ਖ਼ਤਮ ਹੋ ਸਕੇ ਉਥੇ ਬਹੁਤ ਸਾਰੇ ਲੋਕਾਂ ਦੀਆਂ ਪੌਸ਼ਟਿਕ ਭੋਜਨ ਦੀਆਂ ਲੋੜਾਂ ਪੂਰੀਆਂ ਹੋ ਸਕਣ। ਪ੍ਰੰਤੂ ਜਦ ਵੀ ਅਜਿਹਾ ਕਦਮ ਚੁਕਿਆ ਜਾਣ ਲਗਦਾ ਹੈ (ਜਿਸ ਤਰ੍ਹਾਂ ਹੁਣ ਬੱਸੀ ਪਠਾਣਾਂ ਵਿਖੇ ਮੀਟ ਪਲਾਂਟ ਸਥਾਪਿਤ ਕੀਤੇ ਜਾਣ ਖਿਲਾਫ ਹੱਲਾ ਗੁੱਲਾ ਹੋ ਰਿਹਾ ਹੈ) ਤਾਂ ਇਸ ਦੇ ਖਿਲਾਫ ਬਹੁਤ ਰੌਲਾ ਪੈਣਾ ਸ਼ੁਰੂ ਹੋ ਜਾਂਦਾ ਹੈ ਕਿ ਇਹ ਤਾਂ ਸਾਡੇ ਧਰਮ ਅਤੇ ਸੰਸਕ੍ਰਿਤੀ ਤੇ ਹਮਲਾ ਹੈ, ਇਹ ਬੇਜ਼ਬਾਨ ਪਸ਼ੂਆਂ ਤੇ ਜ਼ੁਲਮ ਹੈ, ਇਹਨਾਂ ਦੀ ਸੰਭਾਲ ਕਰਨੀ ਚਾਹੀਦੀ ਹੈ ਘੱਟੋ ਘੱਟ ਗਾਵਾਂ ਲਈ ਤਾਂ ਜ਼ਰੂਰ ਹੀ ਗਊ ਸ਼ਾਲਾਵਾਂ ਬਣਾਉਣੀਆਂ ਚਾਹੀਦੀਆਂ ਹਨ ਜਿਥੇ ਇਨ੍ਹਾਂ ਦੀ ਸੇਵਾ ਸੰਭਾਲ ਕੀਤੀ ਜਾਵੇ।

ਜਿਥੇ ਪਹਿਲਾਂ ਕਿਹਾ ਜਾ ਚੁੱਕਾ ਹੈ ਕਿਸੇ ਦਾ ਖ਼ੁਦ ਮੀਟ ਖਾਣਾ ਜਾਂ ਨਾ ਖਾਣਾ ਉਸ ਦਾ ਜਾਤੀ ਮਸਲਾ ਹੈ, ਇਸ ਬਾਰੇ ਫੈਸਲਾ ਕਰਨਾ ਉਸ ਦਾ ਹੱਕ ਹੈ, ਪ੍ਰੰਤੂ ਸਮੁੱਚੇ ਸਮਾਜ ਦੇ ਸੰਦਰਭ ਵਿਚ ਇਸ ਮਸਲੇ ਪ੍ਰਤੀ ਉਸ ਦੀ ਪਹੁੰਚ ਜ਼ਰੂਰ ਸੰਤੁਲਿਤ ਅਤੇ ਤਰਕਸ਼ੀਲ ਹੋਣੀ ਚਾਹੀਦੀ ਹੈ। ਇਸ ਲੇਖ ਵਿਚ ਇਸ ਮਸਲੇ ਦੇ ਵੱਖ-ਵੱਖ ਪਹਿਲੂਆਂ ਨੂੰ ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਵਿਚਾਰਨ ਦੀ ਕੋਸ਼ਿਸ਼ ਕੀਤੀ ਗਈ ਹੈ।

(1) **ਕੀ ਐਨੇ ਪਸ਼ੂਆਂ ਨੂੰ ਘਰਾਂ ਵਿਚ ਜਾਂ ਗਊ ਸ਼ਲਾਵਾਂ ਵਿਚ ਜਾਂ ਹੋਰ ਅਦਾਰੇ ਬਣਾ ਕੇ ਸਾਂਭਿਆ ਜਾ ਸਕਦਾ ਹੈ?**

ਇਸ ਬਾਰੇ ਵਿਚਾਰ ਕਰਨ ਲਈ ਜਜ਼ਬਾਤੀ ਸੋਚ ਦੀ ਬਜਾਏ ਹੇਠ ਦਿੱਤੇ ਤੱਥਾਂ ਵੱਲ ਧਿਆਨ ਦੇਣ ਦੀ ਲੋੜ ਹੈ।

ਜੇ ਇਕ ਪਸ਼ੂ (ਮੰਨ ਲਵੋ ਗਾਂ) ਆਪਣੀ ਸਾਰੀ ਉਮਰ ਵਿਚ 8 ਬੱਚਿਆਂ ਨੂੰ ਜਨਮ ਦੇਵੇ ਤਾਂ ਇਸ ਦੀ ਸੰਤਾਨ ਵਿਚ ਅੱਗੇ ਵਾਧਾ ਹੇਠ ਲਿਖੇ ਅਨੁਸਾਰ ਹੋਵੇਗਾ :

ਪਹਿਲੀ ਪੀੜੀ ਦੀ ਸੰਤਾਨ = 8 ਬੱਚੇ ਜਾਂ 4 ਜੋੜੇ (ਨਰ ਮਾਦਾ ਦੇ)

ਦੂਸਰੀ „ „ „ $= 4 \times 8 = 32$ ਬੱਚੇ ਜਾਂ 16 ਜੋੜੇ

ਤੀਸਰੀ „ „ „ $= 16 \times 8 = 128$ ਬੱਚੇ ਜਾਂ 64 ਜੋੜੇ

ਚੌਥੀ „ „ „ $= 64 \times 8 = 512$ ਬੱਚੇ ਜਾਂ 256 ਜੋੜੇ

ਪੰਜਵੀਂ „ „ „ $= 256 \times 8 = 2048$ ਬੱਚੇ ਜਾਂ 1024 ਜੋੜੇ

ਛੇਵੀਂ „ „ „ $= 1024 \times 8 = 8192$ ਬੱਚੇ ਜਾਂ 4096 ਜੋੜੇ



ਸਤਵੀਂ „ „ „ $= 4096 \times 8 = 32768$ ਬੱਚੇ ਜਾਂ 16384 ਜੋੜੇ

ਅੱਠਵੀਂ „ „ „ $= 16384 \times 8 = 131072$ ਬੱਚੇ ਜਾਂ 65536 ਜੋੜੇ

ਸੋ ਅੱਠ ਪੀੜ੍ਹੀਆਂ ਵਿਚ ਹੀ ਇਕ ਪਸ਼ੂਆਂ ਦੀ ਜੋੜੀ ਦੀ ਸੰਤਾਨ 1 ਲੱਖ 30 ਹਜ਼ਾਰ ਤੋਂ ਟੱਪ ਜਾਵੇਗੀ।

ਹੁਣ ਸਵਾਲ ਉਠਦਾ ਹੈ ਐਨੀ ਗਿਣਤੀ ਵਿਚ ਵਧ ਰਹੇ ਪਸ਼ੂਆਂ ਨੂੰ ਭੋਜਨ ਚਾਰਾ ਦੇਈ ਜਾਣਾ ਕਿਵੇਂ ਸੰਭਵ ਹੈ? ਜਦ ਕਿ ਦੂਸਰੇ ਪਾਸਿਓਂ ਮੋੜਵਾਂ ਸਵਾਲ ਖੜਾ ਕੀਤਾ ਜਾ ਸਕਦਾ ਹੈ ਕਿ ਪਹਿਲੇ ਸਮਿਆਂ ਵਿਚ ਇਹ ਜਾਨਵਰ ਕਿਹੜਾ ਮੀਟ ਪਲਾਂਟਾਂ ਵਿਚ ਖਪਤ ਕੀਤੇ ਜਾਂਦੇ ਸਨ ਤਦ ਇਹ ਸਮੱਸਿਆ ਕਿਉਂ ਨਹੀਂ ਆਉਂਦੀ ਸੀ?

ਅਸਲ ਵਿਚ ਅੱਜ ਤੋਂ ਕੁਝ ਦਹਾਕੇ ਪਹਿਲਾਂ ਜੀਵਨ ਕੁਦਰਤੀ ਢੰਗ ਦਾ ਸੀ। ਬਹੁਤ ਸਾਰਾ ਇਲਾਕਾ ਜੰਗਲੀ ਸੀ ਜਾਂ ਖੇਤੀ ਪਖੋਂ ਵਿਹਲਾ ਪਿਆ ਰਹਿੰਦਾ ਸੀ ਜਿਥੇ ਇਹ ਵਾਧੂ ਜਾਨਵਰ ਫਿਰਦੇ ਰਹਿੰਦੇ ਸਨ। ਕੁਦਰਤੀ ਜੀਵਨ ਢੰਗ ਵਿਚ ਜੀਵਾਂ ਦੀ ਗਿਣਤੀ ਅਤੇ ਸੰਤੁਲਨ ਆਪਣੇ ਆਪ ਹੀ ਕਾਇਮ ਰਹਿੰਦਾ ਹੈ। ਮਾਸਾਹਾਰੀ ਜਾਨਵਰ ਅਜਿਹੇ ਸ਼ਾਕਾਹਾਰੀ ਜਾਨਵਰਾਂ ਨੂੰ ਹੀ ਆਪਣਾ ਭੋਜਨ ਬਣਾ ਕੇ ਜਿਉਂਦੇ ਸਨ ਜਿਸ ਸਦਕਾ ਅਜਿਹੇ ਜਾਨਵਰਾਂ ਦੀ ਗਿਣਤੀ ਇਕ ਹੱਦ ਤੋਂ ਨਹੀਂ ਵਧਦੀ ਸੀ। ਪਰ ਹੁਣ ਤਾਂ ਭੂਮੀ ਦਾ ਚੱਪਾ-ਚੱਪਾ ਖੇਤੀ ਹੇਠ ਹੈ ਕੋਈ ਜੰਗਲੀ ਜਾਂ ਵਾਧੂ ਉਜਾੜ ਇਲਾਕਾ ਨਹੀਂ ਜਿਥੇ ਇਹੋ ਜਿਹੇ ਵਾਧੂ ਪਸ਼ੂ ਚਲੇ ਜਾਣ ਅਤੇ ਨਾ ਹੀ ਕੋਈ ਸ਼ੇਰ, ਬਘਿਆੜ ਘਰਾਂ ਵਿਚ ਫੇਰੀ ਪਾਉਂਦਾ ਹੈ ਜੋ ਇਹਨਾਂ ਦੀ ਗਿਣਤੀ ਨੂੰ ਠੀਕ ਰੱਖ ਸਕੇ। ਸੋ ਜਦ ਮਨੁੱਖ ਨੇ ਜੀਵ-ਜੰਤੂਆਂ ਦਾ ਪ੍ਰਬੰਧ ਕੁਦਰਤ ਤੋਂ ਆਪਣੇ ਹੱਥ ਲੈ ਲਿਆ ਹੈ ਤਾਂ ਇਹਨਾਂ ਦੀ ਗਿਣਤੀ ਠੀਕ ਰੱਖਣ ਦਾ ਕੰਮ ਵੀ ਮਨੁੱਖ ਨੂੰ ਹੀ ਕਰਨਾ ਪਵੇਗਾ। ਮਨੁੱਖ ਨੂੰ ਜੰਗਲ ਦਾ ਰੋਲ ਵੀ ਨਿਭਾਉਣਾ ਪਵੇਗਾ ਅਤੇ ਸ਼ੇਰ ਦਾ ਵੀ ਯਾਨੀ ਕਿ ਜੰਗਲ ਬਣ ਕੇ ਇਹਨਾਂ ਦੇ ਭੋਜਨ ਦਾ ਪ੍ਰਬੰਧ ਵੀ ਕਰਨਾ ਪਵੇਗਾ ਅਤੇ ਸ਼ੇਰ ਬਣ ਕੇ ਇਹਨਾਂ ਦੀ ਗਿਣਤੀ ਵੀ ਸੈੱਟ ਰਖਣੀ ਪਵੇਗੀ।

(2) **ਕੀ ਅਜਿਹਾ ਕਰਨਾ ਸਾਡੇ ਧਰਮ ਅਤੇ ਸੰਸਕ੍ਰਿਤੀ ਦੇ ਉਲਟ ਨਹੀਂ ਹੈ?**

ਕਿਸੇ ਵੀ ਸਾਰਥਿਕ ਕਾਰਜ ਦਾ ਵਿਰੋਧ ਕਰਨ ਦਾ ਸਭ ਤੋਂ ਸ਼ਕਤੀਸ਼ਾਲੀ ਬਹਾਨਾ ਇਹੀ ਹੁੰਦਾ ਹੈ ਕਿ ਅਜਿਹਾ ਕਰਨਾ ਸਾਡੇ ਧਰਮ ਦੇ ਉਲਟ ਹੈ, ਸਾਡੀ ਸਭਿਅਤਾ ਦੇ ਉਲਟ ਹੈ। ਜਾਨਵਰਾਂ ਨੂੰ ਖਾਸ ਕਰ ਗਊ ਮਾਸ ਨੂੰ ਭੋਜਨ ਵਜੋਂ ਵਰਤਣ ਦੇ ਵਿਰੋਧ ਵਿਚ ਵੀ ਇਹੀ ਹਾਲ ਦੁਹਾਈ ਪਾਈ ਜਾਂਦੀ ਹੈ ਪ੍ਰੰਤੂ ਅਜਿਹਾ ਕਹਿਣ ਵਾਲੇ ਇਸ ਤੱਥ ਤੋਂ ਅਣਜਾਣ ਜਾਪਦੇ ਹਨ ਕਿ ਹਿੰਦੂ ਧਰਮ ਵਿਚ ਮਾਸ ਖਾਣ ਦਾ ਵਿਰੋਧ ਸਦਾ ਤੋਂ ਨਹੀਂ ਸੀ। ਹੋਰ ਮਾਸ ਦੀ ਤਾਂ ਗੱਲ ਛੱਡੋ ਵੈਦਿਕ ਕਾਲ ਵਿਚ ਗਊ ਮਾਸ ਖਾਣਾ ਇਕ ਆਮ ਗੱਲ ਸੀ ਜਿਸ ਵਿਚ ਬ੍ਰਾਹਮਣ ਸਭ ਤੋਂ ਅੱਗੇ ਹੁੰਦੇ ਸਨ ਚਾਹੇ ਅਜ ਇਹ ਗੱਲ ਬਹੁਤੇ ਲੋਕਾਂ ਨੂੰ ਨਾ ਮੰਨਣ ਯੋਗ ਲਗਦੀ ਹੈ। ਇਸੇ ਕਰਕੇ ਹਿੰਦੂ ਧਰਮ ਦੇ ਮਸ਼ਹੂਰ ਵਿਆਖਿਆਕਾਰ ਸਵਾਮੀ ਵਿਵੇਕਾਨੰਦ ਲਿਖਦੇ ਹਨ, 'ਤੁਹਾਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਪ੍ਰਾਚੀਨ ਕਰਮ ਕਾਂਡ ਮੁਤਾਬਿਕ ਉਹ ਅੱਛਾ ਹਿੰਦੂ ਨਹੀਂ ਜੋ ਗਊ ਮਾਸ ਨਹੀਂ ਖਾਂਦਾ। ਉਸ ਨੂੰ ਕੁਝ ਨਿਸਚਿਤ ਅਵਸਰਾਂ ਉਤੇ ਬਲਦਾਂ ਦੀ ਬਲੀ ਦੇ ਕੇ ਉਹਨਾਂ ਦਾ ਮਾਸ ਜ਼ਰੂਰ ਖਾਣਾ ਹੁੰਦਾ ਸੀ।' (ਦ ਕੰਪਲੀਟ ਵਰਕਸ ਆਫ ਵਿਵੇਕਾਨੰਦ ਜਿਲਦ 3 ਸਫ਼ਾ 536) ਇਸੇ ਪੁਸਤਕ ਵਿਚ ਇਕ ਹੋਰ ਜਗ੍ਹਾ ਸਵਾਮੀ ਵਿਵੇਕਾਨੰਦ ਲਿਖਦੇ ਹਨ, ਭਾਰਤ ਵਿਚ ਇਕ ਐਸਾ ਸਮਾਂ ਰਿਹਾ ਹੈ ਜਦ ਗਊ ਮਾਸ ਖਾਣ ਤੋਂ ਬਿਨਾਂ ਕੋਈ ਬਾਹਮਣ ਬ੍ਰਾਹਮਣ ਨਹੀਂ ਰਹਿ ਸਕਦਾ ਸੀ।

ਇਸੇ ਤਰ੍ਹਾਂ ਰਿਗਦੇਵ ਦੀ ਵਿਆਖਿਆ ਤੇ ਆਧਾਰਿਤ ਪ੍ਰਾਚੀਨ ਗ੍ਰੰਥ 'ਏਤਰੇਯ ਬਾਹਮਣ' ਵਿਚ ਬਲੀ ਸਮੇਂ ਪਸ਼ੂ ਨੂੰ ਮਾਰੇ ਜਾਣ ਦੀ ਵਿਧੀ ਅਤੇ ਫਿਰ ਉਸ ਦੇ ਮਾਸ ਨੂੰ ਵੰਡਣ ਦਾ ਵੇਰਵਾ ਦਿੱਤਾ ਗਿਆ ਹੈ। ਡਾ: ਵੀ. ਐਮ. ਆਮਟੇ ਲਿਖਤ 'ਦੀ ਵੈਦਿਕ ਏਜ' (The Vedic age) ਅਤੇ ਸ੍ਰੀ ਮੁਕੰਦੀ ਲਾਲ ਦੀ ਪੁਸਤਕ Cow slaughter : Horns of Dilemma ਆਦਿ ਵਿਚ ਵੇਦਾਂ ਦੇ ਸੂਕਤਾਂ ਦੇ ਹਵਾਲੇ ਦੇ ਕੇ ਸਪਸ਼ਟ ਤੌਰ ਤੇ ਦਰਸਾਇਆ ਗਿਆ ਹੈ ਕਿ ਕਿਵੇਂ ਵਿਆਹ ਸਮੇਂ ਲਾੜਾ ਅਤੇ ਲਾੜੀ ਲਾਲ ਬੈਲ ਦੀ ਕੱਚੀ ਖੱਲ ਤੇ ਬੈਠਦੇ ਸਨ ਜੋ ਉਸੇ ਸਮੇਂ ਬਰਾਤੀਆਂ ਨੂੰ ਪਰੋਸਣ ਲਈ ਮਾਰਿਆ ਗਿਆ ਹੁੰਦਾ ਸੀ। ਇਸੇ ਤਰ੍ਹਾਂ ਹੋਰ ਮੌਕਿਆਂ ਤੇ ਵੀ ਗਊ ਮਾਸ ਦੀ ਆਮ ਵਰਤੋਂ ਹੁੰਦੀ ਸੀ।

ਅਸਲ ਵਿਚ ਗਊ ਹੱਤਿਆ ਨੂੰ ਰੋਕਣਾ ਉਸ ਸਮੇਂ ਦੀਆਂ ਆਰਥਿਕ ਲੋੜਾਂ ਵਿਚੋਂ ਪੈਦਾ ਹੋਇਆ। ਉਸ ਦੌਰ ਵਿਚ ਖੇਤੀ ਬਾੜੀ ਵਿਕਸਿਤ ਹੋ ਚੁਕੀ ਸੀ ਖਾਸ ਕਰਕੇ ਭਾਰਤ ਵਰਗੇ ਚੰਗੇ ਉਪਜਾਊ ਦੇਸ਼ ਵਿਚ ਤਾਂ ਇਹ ਭੋਜਨ ਪੈਦਾ ਕਰਨ ਦਾ ਬਹੁਤ ਸੌਖਾ ਅਤੇ ਸਫਲ ਢੰਗ ਸੀ। ਖੇਤੀਬਾੜੀ ਦੇ ਉਸ ਦੌਰ ਵਿਚ ਗਾਵਾਂ ਨੂੰ ਮਾਰ ਕੇ ਖਾਣ ਨਾਲੋਂ ਉਹਨਾਂ ਦਾ

ਦੁੱਧ ਪੀਣਾ ਅਤੇ ਖੇਤੀ ਵਿਚ ਵਰਤੋਂ ਲਈ ਵੱਛੇ ਪ੍ਰਾਪਤ ਕਰਨੇ ਜ਼ਿਆਦਾ ਜ਼ਰੂਰੀ ਸਨ । ਇਸ ਆਰਥਿਕ ਲੋੜ ਨੂੰ ਅੱਗੋਂ ਬੁੱਧ ਅਤੇ ਜੈਨ ਧਰਮ ਦੇ ਅਹਿੰਸਾਵਾਦੀ ਪ੍ਰਚਾਰ ਨੇ ਹੋਰ ਹੁਲਾਰਾ ਦਿੱਤਾ । ਲੋਕ ਮਨਾਂ ਵਿਚ ਗਊ ਹੱਤਿਆ ਵਿਰੋਧੀ ਭਾਵਨਾਵਾਂ ਮਜਬੂਤ ਹੋ ਗਈਆਂ ਜੋ ਅੱਗੇ ਹਿੰਦੂ ਧਰਮ ਅਤੇ ਸਭਿਆਚਾਰ ਵਿਚ ਕੱਟੜ ਮਾਨਤਾਵਾਂ ਬਣ ਗਈਆਂ । ਅਜੋਕੇ ਦੌਰ ਵਿਚ ਗਾਵਾਂ ਅਤੇ ਬਲਦਾਂ ਦੀ ਉਪਰੋਕਤ ਮਹੱਤਤਾ ਵੇਲਾ ਵਿਹਾ ਚੁੱਕੀ ਹੈ ਸੋ ਹੁਣ ਫਿਰ ਇਹਨਾਂ ਨੂੰ ਮਾਸਾਹਾਰੀ ਭੋਜਨ ਦਾ ਅੰਗ ਬਣਨਾ ਪਵੇਗਾ ।

ਬਾਕੀ ਧਰਮਾਂ ਵਿਚੋਂ ਮੁਸਲਿਮ ਅਤੇ ਈਸਾਈ ਧਰਮਾਂ ਦਾ ਤਾਂ ਮੀਟ ਖਾਧੇ ਜਾਣ ਨਾਲ ਕੋਈ ਵਿਰੋਧ ਹੀ ਨਹੀਂ ਹੈ । ਸਿੱਖ ਧਰਮ ਦਾ ਵੀ ਮਨੁੱਖੀ ਭੋਜਨ ਦੀਆਂ ਲੋੜਾਂ ਲਈ ਜਾਨਵਰ ਮਾਰ ਕੇ ਖਾਧੇ ਜਾਣ ਨਾਲ ਕੋਈ ਸਿਧਾਂਤਕ ਵਿਰੋਧ ਨਹੀਂ ਹੈ ਪ੍ਰੰਤੂ ਹਿੰਦੂ ਧਰਮ ਦੇ ਸਭਿਆਚਾਰਕ ਪ੍ਰਭਾਵ ਹੇਠ ਗਊ-ਮਾਸ ਜ਼ਰੂਰ ਨਹੀਂ ਖਾਧਾ ਜਾਂਦਾ । ਸੋ ਸਮੁੱਚੇ ਤੌਰ ਤੇ ਧਾਰਮਿਕ ਭਾਵਨਾਵਾਂ ਦੀ ਆੜ ਵਿਚ ਕਿਸੇ ਵੀ ਜਾਨਵਰ ਦਾ ਮੀਟ ਖਾਧੇ ਜਾਣ ਦਾ ਵਿਰੋਧ ਕਰਨਾ ਜਾਇਜ਼ ਨਹੀਂ ਬਣਦਾ ।

### (3) ਕੀ ਮੀਟ ਪ੍ਰਾਪਤ ਕਰਨ ਲਈ ਜਾਨਵਰਾਂ ਨੂੰ ਮਾਰਨਾ ਇਨ੍ਹਾਂ ਤੇ ਜ਼ੁਲਮ ਨਹੀਂ ?

ਨਿਸਚੇ ਹੀ ਕਿਸੇ ਵੀ ਕੋਮਲ ਭਾਵੀ ਮਨੁੱਖ ਲਈ ਕਿਸੇ ਜੀਵ ਨੂੰ ਜਾਨ ਤੋਂ ਮਾਰਨਾ ਜਾਂ ਜਾਨ ਤੋਂ ਮਾਰੇ ਜਾਂਦੇ ਦੇਖਣਾ ਦੁਖਦਾਈ ਹੁੰਦਾ ਹੈ । ਪਰ ਕੀ ਭੁੱਖ ਤ੍ਰੇਹ ਨਾਲ ਤਰਸਦੇ, ਟੁੱਟੀਆਂ ਹੱਡੀਆਂ ਲਈ ਫਿਰਦੇ, ਥਾਂ-ਥਾਂ ਤੋਂ ਡਾਂਗਾ ਖਾਂਦੇ, ਤਸੀਹੇ ਝਲਦੇ ਵੇਖਣਾ ਜ਼ਿਆਦਾ ਦੁਖਦਾਈ ਨਹੀਂ ਹੁੰਦਾ ? ਬਹੁਤੀਆਂ ਹਾਲਤਾਂ ਵਿਚ ਤਾਂ ਮੌਤ ਉਹਨਾਂ ਲਈ ਨਿੱਤ ਦੇ ਕਸ਼ਟਾਂ ਤੋਂ ਮੁਕਤੀ ਬਣ ਕੇ ਹੀ ਬਹੁੜਦੀ ਹੈ । ਚਾਹੀਦਾ ਤਾਂ ਇਹ ਹੈ ਕਿ ਜਿੰਨੇ ਜਾਨਵਰ ਜਿੰਦਾ ਹੋਣ ਅਤੇ ਜਿੰਨਾ ਸਮਾਂ ਜਿੰਦਾ ਰਹਿਣ ਉਹਨਾਂ ਸਭਨਾਂ ਦੀ ਵਧੀਆ ਦੇਖ ਭਾਲ ਹੋਵੇ ਅਤੇ ਕਸ਼ਟਾਂ, ਤਸੀਹਿਆਂ ਤੋਂ ਮੁਕਤ ਜੀਵਨ ਜਿਊਣ, ਪ੍ਰੰਤੂ ਨਾ ਤਾਂ ਉਹਨਾਂ ਨੂੰ ਮਰਨ ਦੇਣਾ, ਨਾ ਰੱਜ ਨਾਲ ਜਿਊਣ ਦੇਣਾ ਕਿਧਰਲੀ ਭਲਾਈ ਹੈ ।

ਇਸ ਗੱਲ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਪਸ਼ੂ ਨੂੰ ਮਾਰੇ ਜਾਣ ਵਾਲੇ ਪਲ ਤੀਕ ਕੋਈ ਸਰੀਰਕ ਕਸ਼ਟ ਨਾ ਹੋਵੇ । ਅੱਜ ਕਲ੍ਹ ਬੁਚੜਖਾਨਿਆਂ ਨੂੰ ਲਿਜਾਏ ਜਾਣ ਸਮੇਂ ਪਸ਼ੂਆਂ ਨਾਲ ਬਹੁਤ ਬੇਰਹਿਮੀ ਵਾਲਾ ਸਲੂਕ ਕੀਤਾ ਜਾਂਦਾ ਹੈ । ਟਰੱਕਾਂ ਵਿਚ ਪਸ਼ੂਆਂ ਨੂੰ ਨੂੜ-ਨੂੜ ਕੇ ਇਕ ਦੂਸਰੇ ਦੇ ਉਪਰ ਸੁਟਿਆ ਜਾਂਦਾ ਹੈ ਜਿਸ ਨਾਲ ਬਹੁਤ ਸਾਰਿਆਂ ਦੀਆਂ ਹੱਡੀਆਂ ਟੁੱਟ ਜਾਂਦੀਆਂ ਹਨ, ਦਮ ਘੁਟ ਜਾਂਦਾ ਹੈ ਅਤੇ ਭੁੱਖ ਤ੍ਰੇਹ ਨਾਲ ਅਧ ਮੋਈ ਹਾਲਤ ਵਿਚ ਪਹੁੰਚਾਏ ਜਾਂਦੇ ਹਨ । ਇਹ ਵਾਕਈ ਜ਼ੁਲਮ ਹੈ ਜਿਸ ਨੂੰ ਸਖਤੀ ਨਾਲ ਰੋਕਣ ਲਈ ਜਾਨਵਰ ਪ੍ਰੇਮੀ ਸੰਸਥਾਵਾਂ ਨੂੰ ਅੱਗੇ ਆਉਣਾ ਚਾਹੀਦਾ ਹੈ । ਪਰ ਇਸ ਦਾ ਹੱਲ ਇਹ ਨਹੀਂ ਕਿ ਇਸ ਦੀ ਆੜ ਵਿਚ ਮੀਟ ਖਾਣ ਦਾ ਵਿਰੋਧ ਕੀਤਾ ਜਾਵੇ । ਸਗੋਂ ਚਾਹੀਦਾ ਇਹ ਹੈ ਕਿ ਬੁਚੜਖਾਨਿਆਂ ਤੀਕ ਜਾਨਵਰਾਂ ਨੂੰ ਵਧੀਆ ਢੰਗ ਨਾਲ ਪਹੁੰਚਾਇਆ ਜਾਵੇ । ਇਸ ਦਾ ਇਕ ਕਾਰਣ ਇਹ ਵੀ ਹੈ ਕਿ ਬੁਚੜਖਾਨੇ ਬਹੁਤ ਘੱਟ ਅਤੇ ਦੂਰ ਸਥਿਤ ਹਨ । ਇਸ ਦੇ ਮੁਕਾਬਲੇ ਜੇ ਮੀਟ ਪਲਾਂਟ 80-100 ਕਿ: ਮੀ: ਦੀ ਮਾਰ ਵਿਚ ਹੋਵੇਗਾ ਤਾਂ ਉਥੋਂ ਤੱਕ ਇੱਜੜ ਨੂੰ ਆਸਾਨੀ ਨਾਲ ਤੋਰ ਕੇ (ਦੋ-ਤਿੰਨ ਦਿਨ ਵਿਚ) ਪਹੁੰਚਾਇਆ ਜਾ ਸਕੇਗਾ । ਇਸ ਨਾਲ ਢੋਆ-ਢੁਆਈ ਦਾ ਖ਼ਰਚਾ ਵੀ ਨਹੀਂ ਹੋਵੇਗਾ ਅਤੇ ਜਾਨਵਰ ਵੀ ਇਕ ਦੂਸਰੇ ਦੇ ਉਪਰ ਸੁੱਟ ਕੇ ਲਿਜਾਏ ਜਾਣ ਦੇ ਬੇਲੋੜੇ ਕਸ਼ਟ ਤੋਂ ਬਚਣਗੇ ।

ਜ਼ਿੰਦਗੀ ਤੋਂ ਬਾਅਦ ਮੌਤ ਅਤੇ ਕੁਝ ਜਾਨਵਰਾਂ ਨੂੰ ਦੂਜੇ ਜਾਨਵਰਾਂ ਵਲੋਂ ਖਾਧੇ ਜਾਣਾ ਇਕ ਕੁਦਰਤੀ ਅਮਲ ਹੈ ਅਤੇ ਮਨੁੱਖ ਵੀ ਇਸ ਚੱਕਰ ਵਿਚ ਸ਼ਾਮਲ ਹੈ । ਮਨੁੱਖ ਦਾ ਦੂਜੇ ਜਾਨਵਰਾਂ ਦੇ ਮੁਕਾਬਲੇ ਮਨੁੱਖੀਪਣ ਇਹੀ ਹੈ ਕਿ ਉਹ ਮਰਨ-ਮਾਰਨ ਦੇ ਇਸ ਅਮਲ ਨੂੰ ਘੱਟ ਤੋਂ ਘੱਟ ਦੁਖਦਾਈ ਬਣਾਏ ।

### (4) ਮਨੁੱਖ ਕੁਦਰਤੀ ਤੌਰ ਤੇ ਮਾਸਾਹਾਰੀ ਹੈ ਜਾਂ ਸ਼ਾਕਾਹਾਰੀ ?

ਇਸ ਤੋਂ ਅੱਗੇ ਇਕ ਹੋਰ ਮਹੱਤਵਪੂਰਨ ਸਵਾਲ ਇਹ ਹੈ ਕਿ ਮਨੁੱਖ ਬੁਨਿਆਦੀ ਤੌਰ ਤੇ ਮਾਸਾਹਾਰੀ ਹੈ ਜਾਂ ਸ਼ਾਕਾਹਾਰੀ ? ਇਸ ਦਾ ਠੀਕ-ਠੀਕ ਜਵਾਬ ਇਹ ਹੈ ਕਿ ਮਨੁੱਖ ਨਾ ਸ਼ੁੱਧ ਸ਼ਾਕਾਹਾਰੀ ਹੈ ਅਤੇ ਨਾ ਸ਼ੁੱਧ ਮਾਸਾਹਾਰੀ । ਇਹ ਸਰਵਪੱਖੀ ਪ੍ਰਾਣੀਆਂ ਦੇ ਵਰਗ ਵਿਚ ਆਉਂਦਾ ਹੈ ਭਾਵ ਜੋ ਪ੍ਰਾਣੀ ਜੀਵ ਜੰਤੂਆਂ ਅਤੇ ਪੌਦਿਆਂ ਦੋਵਾਂ ਨੂੰ ਆਪਣੇ ਭੋਜਨ ਵਜੋਂ ਵਰਤਦੇ ਹਨ । ਆਦਮੀ ਦੇ ਵਿਕਾਸ ਦੀਆਂ ਵੱਖ-ਵੱਖ ਅਵਸਥਾਵਾਂ ਦੌਰਾਨ ਵਾਤਾਵਰਣ ਦੀਆਂ ਹਾਲਤਾਂ ਮੁਤਾਬਿਕ ਇਸ ਦੀ ਖ਼ੁਰਾਕ ਵਿਚ ਕਦੇ ਮਾਸ ਖਾਣ ਵਾਲਾ ਪੱਖ ਭਾਰੂ ਹੁੰਦਾ ਰਿਹਾ ਅਤੇ ਕਦੇ ਪੌਦਿਆਂ ਤੋਂ ਖ਼ੁਰਾਕ ਪ੍ਰਾਪਤ ਕਰਨ ਵਾਲਾ । ਜਦ ਤੀਕ ਮਨੁੱਖ ਨੇ ਸੰਦਾਂ ਦੀ ਵਰਤੋਂ ਕਰਨੀ ਨਹੀਂ ਸਿੱਖੀ ਸੀ ਇਹ ਆਪਣੀ ਸਰੀਰਕ ਸ਼ਕਤੀ ਨਾਲ ਵੱਡੇ ਜਾਨਵਰਾਂ ਨੂੰ ਮਾਰ ਸਕਣ ਦੇ ਕਾਬਲ ਨਹੀਂ ਸੀ ਜਿਸ ਕਰਕੇ ਇਸ ਦੀ ਖ਼ੁਰਾਕ ਵਿਚ ਵੱਡਾ ਭਾਗ ਪੌਦਿਆਂ ਦੇ ਫਲ ਰਸਦਾਰ ਜੜ੍ਹਾਂ ਅਤੇ ਦਾਣੇ ਆਦਿ ਸਨ ਜਾਂ ਕੁਝ ਛੋਟੇ ਮੋਟੇ ਜੀਵ ਜੰਤੂ । ਪ੍ਰੰਤੂ ਮਨੁੱਖ ਨੇ ਪੱਥਰ ਘੜ ਕੇ ਸੰਦਾਂ ਨੂੰ



ਬਣਾਉਣਾ ਅਤੇ ਵਰਤਣਾ ਸਿੱਖ ਲਿਆ ਤਾਂ ਸ਼ਿਕਾਰ ਕਰ ਕੇ ਮਾਸ ਖਾਣਾ ਇਸ ਦੇ ਭੋਜਨ ਦਾ ਮੁੱਖ ਅੰਗ ਬਣ ਗਿਆ । ਜਦ ਫਿਰ ਮਨੁੱਖ ਨੇ ਖੇਤੀਬਾੜੀ ਸ਼ੁਰੂ ਕਰ ਲਈ ਤਾਂ ਮਾਸ ਦੇ ਨਾਲ ਨਾਲ ਦੁੱਧ, ਦਹੀਂ, ਅਨਾਜ, ਫਲ, ਸਬਜ਼ੀਆਂ ਆਦਿ ਉਸ ਦੀ ਖ਼ੁਰਾਕ ਦੇ ਸਥਾਈ ਅੰਗ ਬਣ ਗਏ । ਇਸ ਤੋਂ ਬਾਅਦ ਕੁਝ ਇਲਾਕਾਈ ਵਖਰੇਵੇਂ ਕਾਇਮ ਰਹੇ ਜਿਵੇਂ ਸੰਸਾਰ ਦੇ ਜਿਨ੍ਹਾਂ ਖਿਤਿਆਂ ਵਿਚ ਜ਼ਮੀਨ ਉਪਜਾਊ ਅਤੇ ਖੇਤੀਬਾੜੀ ਸੌਖੀ ਸੀ ਉਥੇ ਫਸਲਾਂ ਤੋਂ ਪ੍ਰਾਪਤ ਭੋਜਨ ਦੀ ਵਰਤੋਂ ਵਧੇਰੇ ਰਹੀ (ਜਿਵੇਂ ਭਾਰਤ ਵਿਚ) ਅਤੇ ਜਿਥੇ ਖੇਤੀਬਾੜੀ ਵਧੀਆ ਨਹੀਂ ਹੁੰਦੀ ਸੀ ਉਥੇ ਸ਼ਿਕਾਰ ਕਰਨ, ਮੱਛੀਆਂ ਫੜਨ ਆਦਿ ਢੰਗਾਂ ਨਾਲ ਖ਼ੁਰਾਕ ਵਿਚ ਮਾਸ ਦੀ ਵਰਤੋਂ ਵਧੇਰੇ ਹੁੰਦੀ ਰਹੀ ।

ਅਕਸਰ ਮੀਟ ਖਾਣ ਵਾਲੇ ਅਤੇ ਮੀਟ ਵਿਰੋਧੀ ਦੋਵੇਂ ਆਪਣੇ ਆਪਣੇ ਪੱਖ ਵਿਚ ਇਕ ਪਾਸੜ ਦਲੀਲਾਂ ਦਿੰਦੇ ਰਹਿੰਦੇ ਹਨ । ਜਿਵੇਂ ਕਿ ਮੀਟ ਖਾਣ ਵਾਲੇ ਇਹ ਕਹਿੰਦੇ ਹਨ ਕਿ ਜੰਤੂ ਪ੍ਰੋਟੀਨ, ਭਾਵ ਜਾਨਵਰਾਂ ਤੋਂ ਪ੍ਰਾਪਤ ਹੋਣ ਵਾਲਾ ਪ੍ਰੋਟੀਨ, ਪੌਦਿਆਂ ਤੋਂ ਪ੍ਰਾਪਤ ਪ੍ਰੋਟੀਨ ਦੇ ਮੁਕਾਬਲੇ ਮਨੁੱਖੀ ਸਿਹਤ ਅਤੇ ਤਾਕਤ ਲਈ ਬਹੁਤ ਵਧੀਆ ਹੁੰਦਾ ਹੈ । ਜਦ ਕਿ ਮੀਟ ਵਿਰੋਧੀ ਕਹਿਣਗੇ ਕਿ ਮੀਟ ਖਾਣ ਨਾਲ ਸਰੀਰ ਵਿਚ ਕੋਲੈਸਟਰੋਲ ਦੀ ਮਾਤਰਾ ਵਧ ਜਾਂਦੀ ਹੈ, ਜਿਸ ਨਾਲ ਦਿਲ ਦੇ ਰੋਗਾਂ ਵਰਗੀਆਂ ਕਈ ਬਿਮਾਰੀਆਂ ਦਾ ਖ਼ਤਰਾ ਵੱਧ ਜਾਂਦਾ ਹੈ । ਗੱਲਾਂ ਦੋਵੇਂ ਠੀਕ ਹਨ ਪਰ ਇਹਨਾਂ ਦੇ ਅਰਥ ਆਪਣੇ ਮੁਤਾਬਿਕ ਕੱਢੇ ਜਾਂਦੇ ਹਨ । ਇਹ ਠੀਕ ਹੈ ਕਿ ਜੰਤੂ ਪ੍ਰੋਟੀਨ ਪੌਦਿਆਂ ਤੋਂ ਪ੍ਰਾਪਤ ਪ੍ਰੋਟੀਨ ਦੇ ਮੁਕਾਬਲੇ ਚੰਗਾ ਹੁੰਦਾ ਹੈ ਪਰ ਇਸ ਦਾ ਅਰਥ ਇਹ ਨਹੀਂ ਕਿ ਸ਼ਾਕਾਹਾਰੀ ਭੋਜਨ ਵਾਲੇ ਆਦਮੀ ਦੀ ਪ੍ਰੋਟੀਨ ਦੀ ਲੋੜ ਪੂਰੀ ਨਹੀਂ ਹੁੰਦੀ । ਇਸੇ ਤਰ੍ਹਾਂ ਖ਼ੂਨ ਵਿਚ ਕੋਲੈਸਟਰੋਲ ਮੀਟ ਖਾਣ ਨਾਲ ਨਹੀਂ ਸਗੋਂ ਜ਼ਿਆਦਾ ਮੀਟ ਖਾਣ ਨਾਲ ਵਧਦਾ ਹੈ । ਇਹ ਨਹੀਂ ਕਿ ਹਫਤੇ ਵਿਚ ਇਕ ਜਾਂ ਦੋ ਦਿਨ ਮੀਟ ਖਾਣ ਨਾਲ ਕੋਲੈਸਟਰੋਲ ਵਧ ਜਾਵੇਗਾ । ਅਸਲ ਵਿਚ ਸਾਡਾ ਭੋਜਨ ਸੰਤੁਲਿਤ ਹੋਣਾ ਚਾਹੀਦਾ ਹੈ । ਜੇ ਅਸੀਂ ਇਕ ਪ੍ਰਕਾਰ ਦੇ ਭੋਜਨ ਦੀ ਹੀ ਜ਼ਿਆਦਾ ਵਰਤੋਂ ਕਰਾਂਗੇ ਤਾਂ ਉਸ ਭੋਜਨ ਵਾਲੇ ਤੱਤਾਂ ਦੀ ਸਰੀਰ ਵਿਚ ਬਹੁਤਾਤ ਹੋ ਜਾਵੇਗੀ ਜਦ ਕਿ ਬਾਕੀ ਤੱਤਾਂ ਦੀ ਘਾਟ ਹੋ ਜਾਵੇਗੀ ਜਿਸ ਨਾਲ ਸਰੀਰ ਵਿਚ ਕੋਈ ਨਾ ਕੋਈ ਵਿਗਾੜ ਪੈਣਗੇ ਹੀ । ਸੋ ਖ਼ੁਰਾਕ ਮੀਟ, ਅੰਡੇ, ਦੁੱਧ, ਫਲ, ਸਬਜ਼ੀਆਂ, ਅਨਾਜ, ਸਲਾਦ ਆਦਿ ਸਭ ਦੀ ਰਲਵੀਂ ਮਿਲਵੀਂ ਹੋਣੀ ਚਾਹੀਦੀ ਹੈ ।

### (5) ਕੀ ਮੀਟ ਦੀ ਬਜਾਏ ਅਨਾਜ ਪੈਦਾ ਕਰਨ ਨਾਲ ਵਧੇਰੇ ਲੋਕਾਂ ਨੂੰ ਭੋਜਨ ਨਹੀਂ ਦਿੱਤਾ ਜਾ ਸਕਦਾ ?

ਇਕ ਪਾਸੜ ਦਲੀਲਾਂ ਦੀ ਇਕ ਹੋਰ ਮਿਸਾਲ ਇਹ ਕਹਿਣਾ ਹੈ ਕਿ ਇਕ ਜਾਨਵਰ ਪਲ ਕੇ ਵੱਡਾ ਹੋਣ ਤੀਕ ਐਨਾ ਅਨਾਜ ਖਾ ਜਾਂਦਾ ਹੈ ਕਿ ਆਦਮੀ ਉਸ ਜਾਨਵਰ ਦਾ ਮੀਟ ਖਾਣ ਦੀ ਬਜਾਏ ਉਹ ਅਨਾਜ ਖਾਵੇ ਤਾਂ ਬਹੁਤ ਫਾਇਦੇ ਵਿਚ ਰਹੇ । ਕਹਿਣ ਦਾ ਭਾਵ ਕਿ ਜਿੰਨਾ ਉਸ ਤੋਂ ਮੀਟ ਪ੍ਰਾਪਤ ਹੁੰਦਾ ਹੈ ਉਸ ਨਾਲੋਂ ਅਨਾਜ ਉਹ ਕਈ ਗੁਣਾਂ ਖਾ ਜਾਂਦਾ ਹੈ ਜਿਸ ਨਾਲ ਅਨੇਕਾਂ ਸ਼ਾਕਾਹਾਰੀ ਲੋਕਾਂ ਦੀ ਭੋਜਨ ਲੋੜ ਪੂਰੀ ਹੋ ਸਕਦੀ ਸੀ ਇਹ ਦਲੀਲ ਭਰਮਾਊ ਬਹੁਤ ਹੈ, ਮਨ ਨੂੰ ਬੜੀ ਜਚਦੀ ਹੈ ਪਰ ਜੇ ਜ਼ਰਾ ਦਿਮਾਗ ਲਾ ਕੇ ਸੋਚਿਆ ਜਾਵੇ ਤਾਂ ਇਹ ਬਿਲਕੁਲ ਫੋਕੀ ਦਲੀਲ ਹੈ । ਜੇ ਭਲਾ ਲੋਕੀਂ ਮੀਟ ਖਾਣਾ ਛੱਡ ਦੇਣ ਤਾਂ ਕੀ ਇਹ ਜਾਨਵਰ ਅਨਾਜ ਜਾਂ ਹੋਰ ਫਸਲਾਂ ਖਾਣੀਆਂ ਛੱਡ ਦੇਣਗੇ ? ਕੀ ਉਹ ਮਨੁੱਖ ਦਾ ਧੰਨਵਾਦ ਕਰਨ ਲਈ ਵਰਤ ਰੱਖ ਲੈਣਗੇ ? ਗੱਲ ਤਾਂ ਸਗੋਂ ਉਲਟੀ ਹੋਵੇਗੀ ਜੇ ਜਾਨਵਰਾਂ ਨੂੰ ਮੀਟ ਪ੍ਰਾਪਤੀ ਲਈ ਨਾ ਮਾਰਿਆ ਜਾਵੇਗਾ ਤਾਂ ਉਹਨਾਂ ਦੀ ਗਿਣਤੀ ਐਨੀ ਵਧ ਜਾਵੇਗੀ ਕਿ ਜੋ ਫਸਲ ਅਤੇ ਅਨਾਜ ਆਦਿ ਮਨੁੱਖਾਂ ਦੁਆਰਾ ਵਰਤਿਆ ਜਾਂਦਾ ਹੈ ਉਸ ਦਾ ਵੀ ਬਹੁਤਾ ਹਿੱਸਾ ਜਾਨਵਰ ਖਾ ਜਾਣਗੇ । ਸੋ ਮਨੁੱਖ ਇਕ ਪਾਸੇ ਮੀਟ ਦੇ ਰੂਪ ਵਿਚ ਪ੍ਰਾਪਤ ਹੋਣ ਵਾਲੀ ਖ਼ੁਰਾਕ ਤੋਂ ਵਾਂਝਾ ਰਹੇਗਾ ਦੂਸਰੇ ਪਾਸੇ ਫਸਲਾਂ ਅਤੇ ਅਨਾਜ ਵੀ ਉਸ ਦੇ ਹਿੱਸੇ ਘੱਟ ਆਉਣਗੇ ।

ਸੋ ਤਰਕਸ਼ੀਲ ਨਜ਼ਰੀਏ ਤੋਂ ਦੇਖਿਆ ਜਾਏ ਤਾਂ ਮੀਟ ਮਨੁੱਖੀ ਭੋਜਨ ਦਾ ਇਕ ਅੰਗ ਹੈ । ਮੀਟ ਖਾਣ ਵਿਚ ਕੋਈ ਬੁਰਾਈ ਨਹੀਂ ਸਗੋਂ ਕੁਦਰਤੀ ਸੰਤੁਲਨ ਪੱਖੋਂ ਇਕ ਜ਼ਰੂਰਤ ਹੈ । ਕੋਈ ਵੀ ਜੀਵ ਪਵਿੱਤਰ ਜਾਂ ਅਪਵਿੱਤਰ ਨਹੀਂ ਹੁੰਦਾ ਕਿਸੇ ਵੀ ਜੀਵ ਨੂੰ ਮਾਰਿਆ ਜਾਣਾ ਜਾਂ ਨਾ ਮਾਰਿਆ ਜਾਣਾ ਮਨੁੱਖ ਅਤੇ ਕੁਦਰਤ ਦੋਵਾਂ ਦੀਆਂ ਲੋੜਾਂ ਵਿਚੋਂ ਉਪਜਣਾ ਚਾਹੀਦਾ ਹੈ । ਜੀਵਾਂ ਵਿਚ ਜਿੰਨੀ ਦੇਰ ਜੀਵਨ ਚਿਣਗ ਹੁੰਦੀ ਹੈ ਉਨੀ ਦੇਰ ਉਨ੍ਹਾਂ ਨੂੰ ਦੁੱਖ-ਸੁੱਖ ਦਾ ਅਨੁਭਵ ਹੁੰਦਾ ਹੈ । ਸੋ ਮਨੁੱਖ ਦਾ ਇਹ ਫਰਜ਼ ਜ਼ਰੂਰ ਬਣਦਾ ਹੈ ਕਿ ਉਸ ਦੀ ਦੇਖਭਾਲ ਹੇਠ ਜਿਊਂ ਰਹੇ ਜੀਵਾਂ ਨੂੰ ਬੇਲੋੜੇ ਕਸ਼ਟ ਨਾ ਸਹਾਰਨੇ ਪੈਣ ਅਤੇ ਨਾ ਹੀ ਉਹਨਾਂ ਉਪਰ ਕੇਵਲ ਆਪਣੇ ਸ਼ੌਕ ਪੂਰੇ ਕਰਨ ਖ਼ਾਤਰ ਹਿੰਸਾ ਕੀਤੀ ਜਾਵੇ । ਇਹ ਫਰਜ਼ ਵੀ ਤਦ ਹੀ ਪੂਰਾ ਕੀਤਾ ਜਾ ਸਕੇਗਾ ਜੇ ਇਹਨਾਂ ਜੀਵ ਜੰਤੂਆਂ ਦੀ ਗਿਣਤੀ ਇਕ ਹੱਦ ਦੇ ਅੰਦਰ ਰਹੇਗੀ ।

□

ਮਨੋ-ਵਿਗਿਆਨ

# ਠੀਕ ਫੈਸਲਾ ਕਿਵੇਂ ਕਰੀਏ

—ਬਲਵਿੰਦਰ, ਬਰਨਾਲਾ

ਫੈਸਲੇ ਲੈਣਾ ਅਤੇ ਉਹਨਾਂ ਨੂੰ ਲਾਗੂ ਕਰਨਾ ਸਾਡੀ ਰੋਜ਼ਾਨਾ ਜ਼ਿੰਦਗੀ ਦਾ ਸਧਾਰਨ ਜਿਹਾ ਵਰਤਾਰਾ ਹੈ। ਅਜਿਹੇ ਫੈਸਲੇ ਦੋਸਤੀਆਂ ਤੋਂ ਲੈਕੇ ਘਰੇਲੂ ਕਾਰੋਬਾਰਾਂ, ਲੜਾਈਆਂ-ਝਗੜਿਆਂ, ਟੂਰਾਂ ਆਦਿ ਨਿੱਕੇ ਤੋਂ ਲੈ ਕੇ ਵੱਡੇ ਵੱਡੇ ਵਿਸ਼ਿਆਂ ਤੇ ਕੀਤੇ ਜਾਂਦੇ ਹਨ। ਪਰ ਵਿਚਾਰਨ ਦਾ ਮਸਲਾ ਤਾਂ ਇਹ ਹੈ ਕਿ ਕੀ ਇਸ ਤਰ੍ਹਾਂ ਕੀਤੇ ਫੈਸਲੇ ਸਾਰੇ ਠੀਕ ਹੀ ਹੁੰਦੇ ਹਨ? ਜੇ ਉੱਤਰ ਨਾਂਹ ਵਿਚ ਹੈ ਤਾਂ ਫਿਰ ਸੁਆਲ ਉਠਦਾ ਹੈ ਕਿ ਫਰਕ ਕਿਥੇ ਰਹਿ ਜਾਂਦਾ ਹੈ।

ਫੈਸਲੇ ਦੋ ਕਿਸਮ ਦੀ ਮਨੋ-ਵਿਗਿਆਨਕ ਬਣਤਰ ਅਧੀਨ ਕੀਤੇ ਜਾਂਦੇ ਹਨ—ਇਕ ਬੇ-ਦਿਲੀ ਜਿਹੀ ਨਾਲ ਅਤੇ ਦੂਸਰੇ ਪੂਰਨ ਹੌਂਸਲੇ ਅਤੇ ਦਲੇਰੀ ਨਾਲ। ਸੁਭਾਵਕ ਹੈ ਕਿ ਜਿਹੜੇ ਫੈਸਲੇ ਲੈਂਦਿਆਂ ਪਹਿਲਾਂ ਹੀ ਅਸੀਂ ਮਾਨਸਿਕ ਸਥਿਰਤਾ ਨਹੀਂ ਰਖਦੇ ਹੁੰਦੇ ਉਹਨਾਂ ਦੇ ਸਿਰੇ ਚੜ੍ਹਨ ਦੀਆਂ ਸੰਭਾਵਾਂ ਵੀ ਉਤਨੀਆਂ ਹੀ ਹੁੰਦੀਆਂ ਹਨ। ਜਿੰਨੀ ਜ਼ਿਆਦਾ ਗੰਭੀਰਤਾ ਨਾਲ ਕਿਸੇ ਵਿਸ਼ੇ ਤੇ ਵਿਚਾਰਿਆ ਜਾਵੇਗਾ ਉਤਨਾ ਵਧੇਰੇ ਅਸੀਂ ਠੀਕ ਫੈਸਲਾ ਲੈ ਸਕਾਂਗੇ ਅਤੇ ਸਾਡੀ ਮਾਨਸਿਕ ਇਕਾਗਰਤਾ ਦਾ ਉਤਨਾ ਜ਼ਿਆਦਾ ਉਸ ਵਿਸ਼ੇ ਤੇ ਕੇਂਦਰਤ ਹੋਣਾ ਸੁਭਾਵਿਕ ਹੈ। ਹਾਂ ਜੇ ਅਸੀਂ ਫੈਸਲਾ ਲੈਣ ਵੇਲੇ ਸਬੰਧਤ ਵਿਸ਼ੇ ਜਾਂ ਮਸਲੇ ਤੇ ਗੰਭੀਰ ਹੀ ਨਹੀਂ ਹੋਵਾਂਗੇ ਤਾਂ ਉਤਨਾ ਹੀ ਅਸੀਂ ਢਿੱਲਾ ਫੈਸਲਾ ਲੈਕੇ ਉਸ ਨੂੰ ਲਾਗੂ ਕਰਨ ਵੇਲੇ ਬੇ-ਮਤਲਬਾ ਵਕਤ ਜਾਇਆ ਕਰਾਂਗੇ।

ਹੁਣ ਇਕ ਨਵਾਂ ਸੁਆਲ ਹੋਰ ਆ ਖੜਾ ਹੁੰਦਾ ਹੈ ਕਿ ਅਸੀਂ ਜਦ ਫੈਸਲਾ ਲੈਣਾ ਹੀ ਹੁੰਦਾ ਹੈ ਫਿਰ ਕਿਉਂ ਨਾ ਪਹਿਲਾਂ ਹੀ ਠੋਸ ਕਦਮ ਚੁੱਕੀਏ। ਗੱਲ ਇਥੇ ਹੀ ਨਹੀਂ ਮੁਕਦੀ। ਠੋਸ ਫੈਸਲਾ ਲੈਣ ਲਈ ਅਧਾਰ ਦਾ ਵੀ ਠੋਸ ਹੋਣਾ ਅਤਿ ਜ਼ਰੂਰੀ ਹੈ। ਭਾਵ ਅਧਾਰ ਦਾ ਠੋਸ ਹੋਣਾ ਸਾਡੀ ਲੋੜ ਅਤੇ ਇੱਛਾ 'ਤੇ ਨਿਰਭਰ ਕਰਦਾ ਹੈ। ਕਈ ਲੋਕ ਲੋੜ ਅਤੇ ਇੱਛਾ ਨੂੰ ਵੀ ਇਕੋ ਥਾਂ ਬੰਨ੍ਹ ਲੈਂਦੇ ਹਨ। ਉਹ ਲੋੜ ਅਤੇ ਇੱਛਾ ਵਿਚਕਾਰ ਫਰਕ ਲਭਣੋਂ ਵੀ ਅਸਮਰਥ ਹੁੰਦੇ ਹਨ। ਇਸ ਦਾ ਫਰਕ ਕਰਦਿਆਂ ਸਪੈਂਸਰ ਜਾਨਸਨ (Spencer Johnson) ਆਪਣੀ ਕਿਤਾਬ 'Ycs or No' ਵਿਚ ਬਿਆਨ ਕਰਦਾ ਹੈ ਕਿ 'ਰੋਟੀ ਸਾਡੀ ਲੋੜਹੈ' ਪਰੰਤੂ ਜਾਮ ਸਾਡੀ ਲੋੜ ਨਹੀਂ ਸਗੋਂ ਇੱਛਾ ਹੈ।' ਜਾਮ ਖਾਣ ਨਾਲ ਸੁਆਦ ਤਾਂ ਆਵੇਗਾ ਪਰ ਭੁਖ ਸ਼ਾਇਦ ਅਧੂਰੀ ਰਹੇ। ਪਰ ਅਸਲੀ ਰੱਜ ਤਾਂ ਰੋਟੀ ਖਾਣ ਨਾਲ ਹੀ ਆਵੇਗਾ। ਇਸ ਤਰ੍ਹਾਂ ਠੰਡ ਅਤੇ ਗਰਮੀ ਤੋਂ ਬਚਣ ਲਈ ਲੋੜੀਂਦਾ ਕੱਪੜਾ ਜੋ ਵਾਤਾ-ਅਨੁਕੂਲ ਹੋਵੇ ਸਾਡੀ ਅਣਸਰ ਦੀ ਲੋੜ ਹੈ ਪਰੰਤੂ ਰੇਸ਼ਮੀ ਜਾਂ ਮਹਿੰਗੇ ਕਪੜੇ ਸਾਡੇ ਫੈਸ਼ਨ ਕਰਨ ਦੀ ਇੱਛਾ ਹੈ।

ਸੋ ਜਿਹੜੇ ਫੈਸਲੇ ਲੋੜ ਨੂੰ ਅਧਾਰਤ ਹੋਣਗੇ ਉਹਨਾਂ ਦੀ ਪੂਰਤੀ ਲਈ ਵੀ ਅਸੀਂ ਤਨਦੇਹੀ ਨਾਲ ਮਿਹਨਤ ਕਰਾਂਗੇ। ਪਰੰਤੂ ਜਿਹੜੇ ਫੈਸਲੇ ਕੇਵਲ ਇੱਛਾ ਤੇ ਅਧਾਰਤ ਹਨ ਉਹਨਾਂ ਦੀ ਪੂਰਤੀ ਲਈ ਅਸੀਂ ਅਣਮੰਨੇ ਮਨ ਨਾਲ ਹੀ ਚੱਲਾਂਗੇ। ਕਿਉਂਕਿ ਉਹ ਸਾਡੀ ਅਣਸਰਦੀ ਲੋੜ ਨਹੀਂ ਇਸ ਕਰਕੇ ਇਹਨਾਂ ਪ੍ਰਤੀ ਪਹੁੰਚ ਵੀ ਢਿਲਮੱਠ ਵਾਲੀ ਹੋਵੇਗੀ। Spencer Johnson ਇਹ ਪਛਾਣਨ ਲਈ ਕਿ ਕਿਹੜੀ ਸਾਡੀ ਲੋੜ ਹੈ ਅਤੇ ਕਿਹੜੀ ਇੱਛਾ ਹੈ, ਇਕ ਬਹੁਤ ਹੀ ਸੌਖੀ ਵਿਧੀ ਦਸਦਾ ਹੈ। ਉਹ ਕਹਿੰਦਾ ਹੈ ਕਿ ਤੁਸੀਂ ਆਪਣੇ ਮਨ ਅੰਦਰ ਹਾਂ ਜਾਂ ਨਾਂਹ (Yes or No) ਵਿਚ ਉੱਤਰ ਲਭੋ। ਜੇ ਲੋੜ ਹੈ ਤਾਂ ਤੁਹਾਡੇ ਫੈਸਲੇ ਉਪਰ ਹੀ ਪੱਖ ਭਾਰੂ ਹੋਵੇਗਾ ਅਤੇ ਜੇ ਇਛਾ ਹੈ ਤਾਂ ਨਾਂਹ ਭਾਰੂ ਹੋਵੇਗੀ। ਉਸਦਾ ਕਹਿਣਾ ਹੈ ਕਿ 'ਜੇ ਤੁਹਾਡੇ ਕੰਮ ਦੀ ਹੀ ਨਹੀਂ, ਅਖੀਰ ਤੇ ਉਹ ਤੁਹਾਡੇ ਰਸਤੇ 'ਚੋਂ ਬਾਹਰ ਹੋ ਜਾਵੇਗੀ। ਫਿਰ ਤੁਸੀਂ ਕੁਝ ਹੋਰ ਜ਼ਿਆਦਾ ਵਧੀਆ ਲੱਭਣ ਦੀ ਪ੍ਰਕਿਰਿਆ ਵਿਚ ਪੈ ਜਾਵੋਗੇ ਅਤੇ ਤੁਸੀਂ ਪਹਿਲਾਂ ਨਾਲੋਂ ਵੀ ਤੇਜ਼ੀ ਫੜ ਜਾਵੋਗੇ।"

ਇਸ ਸਿਆਣਪ ਬਾਰੇ ਪੁਰਾਣੇ ਚੀਨੀਆਂ ਵਿਚ ਇਕ ਕਹਾਵਤ ਬਾਰੇ ਦਸਦਿਆਂ ਕਹਿੰਦਾ ਹੈ, "ਜੇ ਤੁਸੀਂ ਗਰਮ ਚਾਹ ਦਾ ਕੱਪ ਚਾਹੁੰਦੇ ਹੋ ਤਾਂ ਜ਼ਰੂਰੀ ਹੈ ਕਿ ਤੁਸ਼ੀਂ ਪਹਿਲਾਂ ਆਪਣਾ ਕੱਪ ਖਾਲੀ ਕਰੋ।" ਠੰਡੀ ਚਾਹ ਵਾਲੇ ਕੱਪ ਵਿਚ ਜੇ ਤੁਸੀਂ ਗਰਮ ਚਾਹ ਪਾਉਗੇ ਤਾਂ ਇਸ ਦਾ ਮਤਲਬ ਹੈ ਕਿ ਗਰਮ ਚਾਹ ਕੱਪ ਵਿਚ ਦਾਖਲ ਨਹੀਂ ਹੋ ਸਕੇਗੀ ਸਗੋਂ ਭਾਂਡੇ ਦੇ ਦੁਆਲੇ ਖਿਲਰ ਜਾਵੇਗੀ।

ਸਪੈਂਸਰ ਜਾਨਸਨ ਸੁਆਲ ਕਰਦਾ ਹੈ ਕਿ ਜਦ ਤੁਸੀਂ ਫੈਸਲਾ ਲੈਂਦੇ ਹੋ ਤਾਂ ਕੀ ਤੁਹਾਨੂੰ ਪਤਾ ਹੈ ਕਿ ਤੁਹਾਡੀ ਇਸ ਬਾਰੇ ਲੋੜ ਕੀ ਹੈ? ਜੇ ਇਹ ਵੀ ਨਹੀਂ ਪਤਾ ਤਾਂ ਘੱਟੋ ਘੱਟ ਇਹ ਤਾਂ ਦੱਸੋ ਕਿ ਤੁਸੀਂ ਜੇ ਇਹ ਫੈਸਲਾ ਲੈ ਹੀ ਲਿਆ ਹੈ ਤਾਂ ਇਸ ਦੇ ਉਲਟ ਕਿਹੜੇ ਕਿਹੜੇ ਤੱਥ ਜਾ ਸਕਦੇ ਹਨ? ਜੇ ਤੁਸੀਂ ਇਹਨਾਂ ਦੋਨਾਂ ਤੋਂ ਹੀ ਅਣਜਾਣ ਹੋ ਤਾਂ ਸਮਝ ਲਵੋ ਕਿ ਤੁਸੀਂ ਗਲਤ ਫੈਸਲਾ ਲਿਆ ਹੈ ਅਤੇ ਇਹ ਕੇਵਲ ਸਮੇਂ ਦੀ ਬਰਬਾਦੀ ਹੀ ਨਹੀਂ ਹੋਵੇਗੀ ਸਗੋਂ ਗਲਤ ਫੈਸਲਾ ਲਾਗੂ ਕਰਨ ਤੋਂ ਬਾਅਦ ਉਸ ਤੋਂ ਨਿਕਲਣ ਵਾਲੇ ਸਿੱਟੇ ਇਤਨੇ ਮਹਿੰਗੇ ਪੈ ਸਕਦੇ ਹਨ ਕਿ ਇਹਨਾਂ ਨੂੰ ਸੁਲਝਾਉਣਾ ਕਿਤੇ ਜ਼ਿਆਦਾ ਕਠਨ ਹੁੰਦਾ ਹੈ। ਸੋ ਗਲਤ ਫੈਸਲਾ ਲਾਗੂ ਕਰਨ ਤੋਂ ਨਿਕਲਣ ਵਾਲੇ ਸਿੱਟਿਆਂ ਲਈ ਹੋਰ ਵੀ ਵਧੇਰੇ ਸਮਾਂ ਬਰਬਾਦ ਹੋਵੇਗਾ ਅਤੇ ਮਾਨਸਿਕ ਦਬਾ ਵਧੇਗਾ। ਉਸ ਦਾ ਸੁਝਾਅ ਹੈ ਕਿ ਫੈਸਲਾ ਕਰਨ ਵੇਲੇ ਕਾਹਲੀ ਦੀ ਬਜਾਏ ਧੀਰਜ ਤੋਂ ਕੰਮ ਲੈਣਾ ਚਾਹੀਦਾ ਹੈ। ਭਾਵੇਂ ਠੀਕ ਫੈਸਲੇ ਜਾਂ ਨਤੀਜੇ ਤੇ ਪੁਜਣ ਲਈ ਧੀਰਜ ਤੋਂ ਕੰਮ ਲੈਂਦਿਆਂ ਵਧੇਰੇ ਸਮਾਂ ਲੱਗੇਗਾ ਬਨਿਸਬਤ ਕਾਹਲੀ ਜਾਂ ਤੇਜ਼ੀ ਨਾਲ ਲਏ ਫੈਸਲੇ ਦੇ। ਪਰੰਤੂ ਇਹ ਸਮਾਂ ਉਸ ਸਮੇਂ ਦਾ ਤਾਂ ਦਸਵਾਂ ਹਿੱਸਾ ਵੀ ਨਹੀਂ ਹੋਵੇਗਾ ਜੋ ਗਲਤ ਫੈਸਲੇ ਤੋਂ ਨਿਕਲੇ ਸਿੱਟਿਆਂ ਨੂੰ ਸੁਲਝਾਉਣ ਵਿਚ ਲੱਗੇਗਾ।

ਕਿਸੇ ਵੀ ਫੈਸਲੇ ਤੇ ਅਪੜਨ ਲਈ ਭਾਵ ਠੀਕ ਨਿਰਨਾ ਕਰਨ ਲਈ ਜ਼ਰੂਰੀ ਹੈ ਕਿ ਜਿਥੇ ਅਸੀਂ ਆਪਣੀ ਲੋੜ ਨੂੰ ਪਛਾਣ ਲਿਆ ਹੈ ਉਥੇ ਸਬੰਧਤ ਵਿਸ਼ੇ ਬਾਰੇ ਜਾਣਕਾਰੀ ਹਾਸਲ ਕਰੀਏ। ਜਿਉਂ ਜਿਉਂ ਸਬੰਧਤ ਵਿਸ਼ਾ ਤਹਾਡੇ ਲਈ ਜਾਣਿਆ ਪਛਾਣਿਆ (farmiliar) ਹੁੰਦਾ ਜਾਵੇਗਾ ਉਤਨਾ ਹੀ ਅਸੀਂ ਉਸ ਬਾਰੇ ਹਾਂ ਪੱਖੀ ਅਤੇ ਨਾਂਹ ਪੱਖੀ ਨੁਕਤਿਆਂ ਦਾ ਨਿਖੇੜਾ ਕਰਦੇ ਜਾਵਾਂਗੇ। ਨਾਂਹ-ਪੱਖੀ ਨੁਕਤਿਆਂ ਬਾਰੇ ਵਧੇਰੇ ਸੁਚੇਤ ਹੋ ਕੇ ਉਹਨਾਂ ਦੀ ਦਖਲਅੰਦਾਜ਼ੀ ਤੇ ਤਸੱਲੀ ਨਾਲ ਰੋਕ ਲਵਾਂਗੇ। ਦੂਸਰਾ, ਹਾਂ ਪੱਖੀ ਨੁਕਤਿਆਂ ਦੀ ਜਾਣਕਾਰੀ ਸਾਡੀ ਉਹਨਾਂ ਨੂੰ ਯੋਗ ਸਮੇਂ ਤੇ ਵਰਤਣ ਵਿਚ ਮਦਦ ਕਰੇਗੀ। ਸੋ ਜ਼ਰੂਰੀ ਹੈ ਕਿ ਅਸੀਂ ਕੁਝ ਖੁਲ੍ਹੇ ਮਾਹੌਲ ਵਿਚ ਥੋੜ੍ਹਾ ਜਿਹਾ ਸਮਾਂ ਵਿਸ਼ੇ ਦੇ ਦੋਹਾਂ ਪੱਖਾਂ ਨੂੰ ਵਿਚਾਰਨ ਵਲ ਦੇਈਏ।

ਪਹਿਲਾਂ ਮਨ ਅੰਦਰ ਇਹ ਉੱਤਰ ਬਣਾ ਲਵੋ ਕਿ ਫਲਾਂਅ ਕੰਮ ਕਰਨਾ ਹੈ। ਭਾਵ ਹਾਂ ਪੱਖੀ ਝੁਕਾਅ ਲੱਭ ਲਵੋ। ਇਸ ਤੋਂ ਬਾਅਦ ਨੋਟ ਕਰ ਲਵੋ ਕਿ ਇਹ ਤੁਹਾਡਾ ਅਜੇ ਕੁਝ ਵਿਚਾਰਨ ਦਾ ਸੁਆਲ ਹੈ। ਇਸ ਨੂੰ ਵਿਚਾਰਦਿਆਂ ਜੇ ਤੁਹਾਡੇ ਕੱਢੇ ਫੈਸਲੇ (ਜੋ ਅਜੇ ਮਨ ਅੰਦਰ ਹੀ ਹੈ) ਦੇ ਵਿਰੋਧ ਵਿਚ ਜ਼ਿਆਦਾ ਨੁਕਤੇ ਭੁਗਤਦੇ ਹਨ ਤਾਂ ਇਹ ਨਿਰਣਾ ਰੱਦ ਕਰ ਦੇਵੋ ਪਰੰਤੂ ਜੇ ਹਾਂ ਪੱਖੀ ਨੁਕਤੇ ਭਾਰੂ ਹਨ ਤਾਂ ਫੈਸਲੇ ਤੇ ਦਰਿੜ੍ਹਤਾ ਅਤੇ ਪਰੀ ਤਨਦੇਹੀ ਨਾਲ ਪਹਿਰਾ ਦਿਓ। ਆਪਣੇ ਪੂਰੇ ਸਾਧਨ ਜੁਟਾ ਦਿਓ। ਤੁਸੀਂ ਕਦਮ-ਬਾ-ਕਦਮ ਪ੍ਰਾਪਤੀ ਦੀਆਂ ਸਿਖਰਾਂ ਤਕ ਪੁਜ ਜਾਵੋਗੇ।

ਸਪੈਂਸਰ ਜਾਨਸਨ ਕਹਿੰਦਾ ਹੈ ਕਿ ਇੱਛਾ ਦਾ ਸਬੰਧ ਵਧੇਰੇ ਕਰਕੇ ਭਾਵਨਾ ਨਾਲ ਜੁੜਿਆ ਹੈ, ਭਾਵ ਦਿਲ ਰਾਹੀਂ ਮਹਿਸੂਸ ਕੀਤੀ ਜਾਂਦੀ ਹੈ। ਪਰੰਤੂ ਲੋੜ ਦਾ ਸਬੰਧ ਵਧੇਰੇ ਕਰਕੇ ਯਥਾਰਥਵਾਦੀ ਪਹੁੰਚ ਨਾਲ ਹੈ, ਇਸ ਕਰ ਕੇ ਇਥੇ ਸਿਰ ਦੀ ਵਰਤੋਂ ਦੀ ਲੋੜ ਹੁੰਦੀ ਹੈ। ਜੇ ਤੁਸੀਂ ਫੈਸਲੇ ਦਿਲ ਦੀਆਂ ਭਾਵਨਾਵਾਂ (feelings) ਅਨੁਸਾਰ ਕਰੋਗੇ ਤਾਂ ਅਜਿਹੇ ਫੈਸਲੇ ਯਥਾਰਥ ਨਾਲੋਂ ਟੁਟੇ ਹੋਣ ਕਰਕੇ ਸਫਲ ਨਹੀਂ ਹੋਣਗੇ ਕਿਉਂ ਕਿ ਇਸ ਪਿਛੇ ਦਲੀਲਾਂ (reasons) ਨਹੀਂ ਹੋਣਗੀਆਂ ਕੇਵਲ ਭਾਵਨਾਵਾਂ ਹੀ ਹੋਣਗੀਆਂ, ਉਸੇ ਤਰ੍ਹਾਂ ਜਿਸ ਤਰ੍ਹਾਂ ਜਾਮ ਦੇ ਸੁਆਦ ਨੂੰ ਚੱਖਣਾ ਤੀਬਰ ਭਾਵਨਾ ਵੱਸ ਕੀਤਾ ਗਿਆ ਇੱਛੁਕ ਵਰਤਾਰਾ ਹੈ। ਰੋਟੀ ਭਾਵੇਂ ਸੁਆਦਲੀ ਨਾ ਵੀ ਹੋਵੇ ਪਰੰਤੂ ਸਰੀਰਕ ਲੋੜ ਹੈ। ਕਿਸੇ ਭੁਖੇ ਮਨੁੱਖ ਅੱਗੇ ਦੋਵੇਂ ਵਸਤੂਆਂ ਰੱਖ ਦੇਵੇ ਅਤੇ ਇਹ ਸ਼ਰਤ ਲਾ ਦੇਵੋ ਕਿ ਮਿਲੇਗੀ ਇਕੋ ਹੀ। ਤਾਂ ਇਥੇ ਲੋੜ ਆਪਣਾ ਤੀਬਰ ਰੋਲ ਅਦਾ ਕਰੇਗੀ। ਵਿਅਕਤੀ ਰੋਟੀ ਦੀ ਚੋਣ ਕਰੇਗਾ ਲਾਲਸਾ ਭਾਵੇਂ ਜਾਮ ਪ੍ਰਤੀ ਵੀ ਰੱਖਦਾ ਹੈ। ਸੋ ਅਜਿਹੇ ਸਮੇਂ ਉਹ ਯਥਾਰਥ ਤੇ ਅਧਾਰਤ ਅੰਤਰ ਪ੍ਰਕਿਰਿਆ ਜਾਂ ਤਰਕਸ਼ੀਲ ਸੋਚਣ ਢੰਗ ਦੁਆਰਾ ਦਿਮਾਗ ਦੀ ਵਰਤੋਂ ਕਰੇਗਾ। ਸੰਖੇਪ ਵਿਚ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਫੈਸਲੇ ਲੈਂਦੇ ਸਮੇਂ ਦਿਲ ਦੀ ਬਜਾਏ ਸਿਰ ਤੋਂ ਕੰਮ ਲਈਏ।

ਕਿਸੇ ਫੈਸਲੇ ਦਾ ਅਧਾਰ ਬਣਾਉਣ ਲਈ ਸਾਨੂੰ ਇਹ ਤਿੰਨ ਤੱਥਾਂ ਤੇ ਅਧਾਰਤ ਵਾਕ ਨੂੰ ਧਿਆਨ ਵਿਚ ਰੱਖਣਾ ਪਵੇਗਾ। "ਕੀ ਮੈਂ ਅਸਲੀ ਲੋੜ ਪੂਰੀ ਕਰ ਰਿਹਾ ਹਾਂ, ਕੀ ਮੈਂ ਆਪਣੇ ਆਪ ਨੂੰ ਵੱਖ ਵੱਖ ਪਹੁੰਚਾ ਪ੍ਰਤੀ ਸੁਚੇਤ ਕਰ ਲਿਆ ਹੈ, ਕੀ ਆਪਣੀ ਵਿਗਿਆਨਿਕ ਸਮਝ ਦੇ ਜ਼ਰੀਏ ਇਸ ਦੀ ਪੂਰਨ ਜਾਣਕਾਰੀ ਹਾਸਲ ਕਰ ਲਈ ਹੈ।"

ਸੋ ਸਪੱਸ਼ਟ ਹੈ ਕਿ ਵਧੀਆ ਫੈਸਲੇ ਲੈਣ ਵਾਲੇ ਵਿਅਕਤੀਆਂ ਅੰਦਰ ਸਪੱਸ਼ਟ ਪਹੁੰਚ ਵੀ ਹੁੰਦੀ ਹੈ। ਉਹ ਚੋਣ ਕਰਦਿਆਂ ਇਸ ਗੱਲ ਦਾ ਵੀ ਵਿਸ਼ੇਸ਼ ਖਿਆਲ ਰਖਣਗੇ ਕਿ ਫਲਾਂਅ ਵਿਸ਼ੇਸ਼ ਫੈਸਲਾ ਕੀ ਉਸ ਦੀ ਬਣਦੀ ਲੋੜ ਦੇ ਹੱਕ ਵਿਚ ਭੁਗਤੇਗਾ ਜਾਂ ਇਸ ਨੂੰ ਪੂਰੀ ਕਰਨ ਤੋਂ ਅਸਮਰਥ ਹੋਵੇਗਾ। ਜਿਥੇ ਉਹਨਾਂ ਦੇ ਮਨ ਅੰਦਰ ਅਸਲੀ ਲੋੜ ਦੀ ਜਾਣਕਾਰੀ ਸਾਫ ਸਪੱਸ਼ਟ ਪਈ ਹੁੰਦੀ ਹੈ ਉਥੇ ਵੱਖ-ਵੱਖ ਪਹੁੰਚਾ ਵਿਚੋਂ ਦਰੁਸਤ ਪਹੁੰਚ ਅਪਨਾਉਣ ਲਈ ਵੀ ਉਹ ਸਿਆਣਪ ਤੋਂ ਕੰਮ ਲੈਂਦੇ ਹਨ। ਅਜਿਹੇ ਵਿਅਕਤੀ ਜਿਹੜੇ ਇੱਛਾ ਅਧਾਰਤ ਫੈਸਲੇ ਕਰਦੇ ਹਨ ਕੇਵਲ ਆਪਣਾ ਹੀ ਨੁਕਸਾਨ ਨਹੀਂ ਕਰਦੇ ਸਗੋਂ ਕਈ ਵਾਰ ਜਿੰਨਾ ਸੰਸਥਾਵਾਂ ਦੇ ਉਹ

ਆਗੂ ਹੁੰਦੇ ਹਨ ਉਹਨਾਂ ਸੰਸਥਾਵਾਂ ਨੂੰ ਵੀ ਇਸ ਦੇ ਮਾੜੇ ਅਸਰ ਝੱਲਣੇ ਪੈਂਦੇ ਹਨ। ਸਾਡੀ ਇੱਛਾ ਤਾਂ ਸਮਾਜ ਵਿਚਲੀਆਂ ਸਾਰੀਆਂ ਸਹੂਲਤਾਂ ਪ੍ਰਾਪਤ ਕਰਨ ਦੀ ਹੋ ਸਕਦੀ ਹੈ, ਪਰੰਤੂ ਕੀ ਇਹ ਸੰਭਵ ਹੈ ? ਲੋੜ ਹਮੇਸ਼ਾ ਥੋੜ੍ਹੀ ਹੁੰਦੀ ਹੈ। ਲੋੜ ਅਧਾਰਤ ਫੈਸਲਾ ਕਰਨ ਲਈ ਸੌਖ ਹੁੰਦੀ ਹੈ ਅਤੇ ਇਸ ਨੂੰ ਸਿਰੇ ਚਾੜ੍ਹਨ ਲਈ ਵੀ ਰਸਤਾ ਸੁਖਾਲਾ ਹੋ ਜਾਂਦਾ ਹੈ। ਅਸੀਂ ਔਜੜ ਜਾਂ ਬਿਖਰੇ ਰਾਹਾਂ ਦੇ ਪਾਂਧੀ ਨਹੀਂ ਬਣਦੇ।

ਇਥੇ ਇਕ ਗੱਲ ਇਸਦਾ ਵੀ ਧਿਆਨ ਰੱਖਣਾ ਪਵੇਗਾ ਕਿ ਅਸੀਂ ਜਿਹੜੀ ਵੀ ਪਹੁੰਚ ਜਾਂ ਰਾਸਤਾ ਆਪਣੀ ਲੋੜ ਦੀ ਪ੍ਰਾਪਤੀ ਵਾਸਤੇ ਕੀਤੇ ਫੈਸਲੇ ਨੂੰ ਸਿਰੇ ਚਾੜ੍ਹਣ ਲਈ ਅਪਨਾਉਣਾ ਹੈ ਉਸ ਬਾਰੇ ਪਹਿਲਾਂ ਹੀ ਚੰਗੀ ਤਰ੍ਹਾਂ ਵਿਚਾਰਨਾ ਵਧੀਆ ਹੈ। ਸਪੈਂਸਰ ਉਦਾਹਰਣ ਦਿੰਦਿਆਂ ਕਹਿੰਦਾ ਹੈ ਕਿ "ਕਿਸੇ ਹੋਰ ਖਰਗੋਸ਼ ਦੇ ਰਸਤਾ ਕਟਦਿਆਂ ਉਸ ਦਾ ਪਿਛਾ ਕਰਨ ਵਲ ਨਾ ਭਜੋ ਸਗੋਂ ਪਹਿਲੇ ਮਗਰ ਹੀ ਲਗੇ ਰਹੋ।" ਨਾਲ ਇਹ ਵੀ ਧਿਆਨ ਰੱਖੋ ਕਿ ਜਿੰਨਾ ਧੀਰਜ ਨਾਲ ਤੁਸੀਂ ਪਿੱਛਾ ਕਰੋਗੇ ਉਤਨਾ ਛੇਤੀ ਪੁਜ ਜਾਵੋਗੇ। ਭਾਵ ਕਾਹਲਿਆਂ ਮੂਹਰੇ ਟੋਏ ਹੀ ਟੋਏ। ਨਾਲ ਇਹ ਵੀ ਹੈ ਕਿ ਜਿੰਨੀ ਜਲਦੀ ਅਸਲੀਅਤ ਪਛਾਣ ਲਈ ਜਾਵੇਗੀ ਉਤਨਾ ਜਲਦੀ ਨਿਸ਼ਾਨਾ ਪ੍ਰਾਪਤ ਹੋ ਜਾਵੇਗਾ।

### ਕੁਝ ਯਾਦ ਰੱਖਣ ਯੋਗ ਨੁਕਤੇ

(ੳ) ਘਟੀਆ ਫੈਸਲੇ ਭਰਮਾਂ ਅਤੇ ਵਿਸ਼ਵਾਸਾਂ ਤੇ ਅਧਾਰਤ ਹੁੰਦੇ ਹਨ ਜਦੋਂ ਕਿ ਵਧੀਆ ਫੈਸਲੇ ਅਸਲੀਅਤਾਂ ਤੇ ਅਧਾਰਤ ਹੁੰਦੇ ਹਨ, ਜਿਹੜੀਆਂ ਸਮੇਂ ਸਿਰ ਪਛਾਣ ਲਈਆਂ ਜਾਣ।

(ਅ) ਜਿੰਨਾ ਛੇਤੀ ਠੀਕ ਤੱਥ ਲਭ ਲਿਆ ਜਾਂਦਾ ਹੈ ਉਤਨਾ ਵਧੀਆ ਫੈਸਲਾ ਕਰ ਲਿਆ ਜਾਂਦਾ ਹੈ। ਸਚਾਈ ਲੱਭਣ ਲਈ ਵਿਚਾਰਨਾ ਜ਼ਰੂਰੀ ਹੈ।

(ੲ) ਵਧੀਆ ਫੈਸਲਾ ਸਧਾਰਨ ਉੱਤਰ ਤੇ ਅਧਾਰਤ ਹੁੰਦਾ ਹੈ ਜਿਹੜਾ ਅਖੀਰ ਤੇ ਸਪੱਸ਼ਟਤਾ ਹਾਸਲ ਕਰ ਜਾਂਦਾ ਹੈ।

(ਸ) ਮੁੱਢ ਵਿਚ ਅਸੀਂ ਸਚਾਈ ਲੱਭਣ ਸਮੇਂ ਵਿਸ਼ਵਾਸ ਤੇ ਅਧਾਰਤ ਇੱਛਾ ਤੇ ਹੀ ਆਪਣੇ ਆਪ ਨੂੰ ਕੇਂਦਰਤ ਕਰਦੇ ਹਾਂ ਪਰੰਤੂ ਇਸ ਨੂੰ ਅਸਲੋਂ ਆਪਣੀ ਗਿਣਤੀ ਵਿਚ ਅਜੇ ਪੂਰਨ ਰੂਪ ਵਿਚ ਸ਼ਾਮਲ ਨਹੀਂ ਕਰਦੇ। ਇੱਛਾ ਵਿਚੋਂ ਲੋੜ ਦੀ ਭਾਲ ਕਰਨ ਦਾ ਯਤਨ ਕੀਤਾ ਜਾਂਦਾ ਹੈ।

(ਹ) ਅਸੀਂ ਦੂਸਰਿਆਂ ਦੀਆਂ ਗਲਤੀਆਂ ਅਸਾਨੀ ਨਾਲ ਪਕੜ ਸਕਦੇ ਹਾਂ, ਇਸ ਲਈ ਦੂਸਰਿਆਂ ਤੋਂ ਆਪਣੇ ਬਾਰੇ ਸੁਨਣ ਵਿਚ ਰੁਚੀ ਲੈਣੀ ਚਾਹੀਦੀ ਹੈ ਤਾਂ ਕਿ ਆਪਣੀਆਂ ਗਲਤੀਆਂ ਦਾ ਪਤਾ ਲਾ ਸਕੀਏ।

(ਕ) ਅਸਲੀ ਲੋੜ ਪਛਾਣਕੇ ਇਸ ਤੇ ਅਧਾਰਤ ਫੈਸਲੇ ਕਰਨ ਨਾਲ ਠੀਕ ਨਤੀਜੇ ਪ੍ਰਾਪਤ ਕੀਤੇ ਜਾ ਸਕਦੇ ਹਨ।

(ਖ) ਚਾਹੁਣਾ ਇੱਛਾ ਹੈ ਜਦੋਂ ਕਿ ਲੋੜ ਜ਼ਰੂਰਤ ਹੈ।

---

ਮਿੰਨੀ ਕਹਾਣੀ

## ਭਟਕਣ

□ ਰਣਧੀਰ ਢਕੜੱਬਾ

ਇਕ ਵਾਰੀ ਦੋ ਬਜ਼ੁਰਗ ਆਦਮੀ ਕੁੱਝ ਦੀਵੇ ਲੈ ਕੇ ਘਰੋਂ ਬਾਹਰ ਨਿਕਲੇ, ਨਾਲ ਹੀ ਇਕ ਪਿੰਡ ਦਾ ਸਾਂਈ ਬੰਦਾ ਉਹਨਾਂ ਦੇ ਨਾਲ ਹੋ ਤੁਰਿਆ, ਉਹ ਜਿਸ ਸਮਾਧ, ਥਾਨ, 'ਤੇ ਜਾਂਦੇ ਦੀਵਾ ਬਾਲ ਅੱਗੇ ਹੋ ਤੁਰਦੇ, ਅੱਗੋਂ ਫਿਰ ਕਿਸੇ ਸਥਾਨ 'ਤੇ ਦੀਵਾ ਬਾਲਦੇ, ਤੇ ਅਗਲੇ ਸਥਾਨ ਲਈ ਟੁਰ ਪੈਂਦੇ, ਨੀਮ ਬੰਦਾ ਇਹ ਸਭ ਕੁਝ ਨੀਝ ਨਾਲ ਵੇਖੀ ਜਾ ਰਿਹਾ ਸੀ।

ਜਦੋਂ ਬਜ਼ੁਰਗ ਵਾਪਸੀ, ਤੇ ਉਸ ਕੋਲੋ ਲੰਘੇ ਤਾਂ ਇਕ ਬਜ਼ੁਰਗ ਨੇ ਦੂਜੇ ਬਜ਼ੁਰਗ ਨੂੰ ਸੰਬੋਧਨ ਕਰਦੇ ਆਖਿਆ, ਵਿਚਾਰਾ ਰੋਹੀਏਂ ਭਟਕਦਾ ਫਿਰਦਾ ਇਹਨੂੰ ਚੈਨ ਕਿੱਥੇ, ਤੇ ਪਾਗਲ ਹੱਸ ਪਿਆ।

---

## ਧਰਤੀ ਦੀ ਉਤਪਤੀ ਬਾਰੇ ਧਰਮਾਂ ਦੀ ਸਰਬਸੰਮਤੀ

ਹਿੰਦੂ—ਇਕ ਕਰੋੜ ਛਿਆਨਵੇਂ ਲੱਖ ਚੌਰੰਜਾ ਹਜ਼ਾਰ, ਤ੍ਰਿਵੰਜਾ ਵਰ੍ਹੇ
ਮੁਸਲਮਾਨ—ਚੌਦਾਂ ਹਜ਼ਾਰ ਵਰ੍ਹੇ। ਇਸਾਈ—ਛੇ ਹਜ਼ਾਰ ਵਰ੍ਹੇ।
ਜਦ ਕਿ ਵਿਗਿਆਨ ਮੁਤਾਬਕ ਧਰਤੀ ਦੀ ਉਮਰ 4.5 ਅਰਬ ਵਰ੍ਹੇ ਹੈ।



ਵਿਗਿਆਨ

# ਬ੍ਰਹਿਮੰਡ ਵਿਚ ਜੀਵਨ ਹੋਂਦ, ਸੱਚ ਕੀ ਹੈ ?

—ਡਾ. ਡੀ. ਪੀ. ਸਿੰਘ

ਸਾਡੇ ਵੱਡੇ ਵਡੇਰੇ ਇਸ ਗੱਲ ਨੂੰ ਜਾਨਣ ਲਈ ਹਮੇਸ਼ਾਂ ਚਾਹਵਾਨ ਰਹੇ ਕਿ ਸਮੁੰਦਰੋਂ ਪਾਰ, ਪਹਾੜਾਂ ਤੋਂ ਓਹਲੇ, ਰੇਗਸਤਾਨ ਤੋਂ ਪਰ੍ਹੇ ਜਾਂ ਜੋ ਵੀ ਉਨ੍ਹਾਂ ਦੀ ਨਜ਼ਰ ਦੇ ਘੇਰੇ ਨੂੰ ਸੀਮਤ ਕਰਦਾ ਸੀ। ਉਸ ਤੋਂ ਅੱਗੇ ਕੀ ਕੋਈ ਮਨੁੱਖੀ ਜੀਵਨ ਰਹਿੰਦੇ ਹਨ। ਅੱਜ ਅਸੀਂ ਵੀ ਲਗਪਗ ਅਜਿਹੀ ਹੀ ਹਾਲਤ ਵਿਚ ਹਾਂ। ਸਾਡਾ ਸੀਮਾ ਖੇਤਰ ਪੁਲਾੜ ਜਾਂ ਬ੍ਰਹਿਮੰਡ ਹੈ।

ਬਾਹਰੀ ਪੁਲਾੜ ਵਿਚ ਜੀਵਨ ਦੀ ਸੰਭਾਵਨਾ ਬਾਰੇ ਜਾਨਣ ਲਈ ਅੱਜ ਮਨੁੱਖੀ ਜਗਿਆਸਾ ਬਹੁਤ ਜ਼ਿਆਦਾ ਹੈ। ਕੀ ਦੂਸਰੇ ਗ੍ਰਹਿਆਂ ਉਪਰ ਜੀਵਨ ਸੰਭਵ ਹੈ ? ਕੀ ਅਸੀਂ ਦੂਸਰੇ ਗ੍ਰਹਿ ਵਾਸੀਆਂ ਨੂੰ ਮਿਲ ਸਕਾਂਗੇ ? ਕੀ ਉਹ ਸਾਨੂੰ ਮਿਲਣਾ ਵੀ ਪਸੰਦ ਕਰਨਗੇ ? ਕੀ ਉਨ੍ਹਾਂ ਨਾਲ ਸਬੰਧ ਸਥਾਪਿਤ ਕਰਨਾ ਸਮਝਦਾਰੀ ਵੀ ਹੈ ? ਅਜਿਹੇ ਕਿੰਨੇ ਹੀ ਸਵਾਲ ਹਨ ਜੋ ਅੱਜ ਵਿਗਿਆਨੀਆਂ ਦੀ ਸੋਚ ਦਾ ਵਿਸ਼ਾ ਹਨ।

ਕੀ ਇਹ ਸੰਭਵ ਹੈ ਕਿ ਇੰਨੇ ਵੱਡੇ ਬ੍ਰਹਿਮੰਡ ਵਿਚ ਸਿਰਫ਼ ਇਕ ਧਰਤੀ ਹੀ ਇਕ ਐਸਾ ਗ੍ਰਹਿ ਹੈ ਜਿਸ ਉਪਰ ਜੀਵਨ ਦੀ ਹੋਂਦ ਸੰਭਵ ਹੋ ਸਕੀ ਹੈ ? ਜ਼ਰੂਰੀ ਨਹੀਂ। ਤਾਂ ਫਿਰ ਸੱਚ ਕੀ ਹੈ ? ਆਉ ਜ਼ਰਾ ਬਾਹਰੀ ਪੁਲਾੜ ਤੇ ਬ੍ਰਹਿਮੰਡ ਦੀ ਵਿਸ਼ਾਲਤਾ ਵਿਚ ਜੀਵਨ ਦੀ ਹੋਂਦ ਬਾਰੇ ਸੰਭਾਵਨਾਵਾਂ ਉਪਰ ਝਾਤੀ ਮਾਰੀਏ।

**ਵਿਸ਼ਾਲਤਾ**—ਮੱਸਿਆ ਦੀ ਇਕ ਕਾਲੀ ਹਨੇਰੀ ਪਰ ਸਾਫ਼ (ਬੱਦਲ ਰਹਿਤ) ਰਾਤ ਨੂੰ ਅਸੀਂ ਅੰਬਰ ਵਿਚ ਲਗਪਗ 3000 ਤਾਰੇ ਦੇਖ ਸਕਦੇ ਹਾਂ। ਇਕ ਸਧਾਰਨ ਦੂਰਬੀਨ ਦੀ ਵਰਤੋਂ ਨਾਲ ਰਾਤ ਦੇ ਅੰਬਰ ਵਿਚ ਲਗਪਗ 20 ਲੱਖ ਤਾਰੇ ਦੇਖੇ ਜਾ ਸਕਦੇ ਹਨ। ਸਾਡੀ ਆਪਣੀ ਅਕਾਸ਼ ਗੰਗਾ (Milky-way) ਦੇ ਰੌਸ਼ਨੀ ਧੱਬਿਆਂ ਵਿਚ ਇਕ ਨਵੀਨ ਸੰਵੇਦਨਸ਼ੀਲ ਦੂਰਬੀਨ ਦੀ ਮੱਦਦ ਨਾਲ ਅਸੀਂ ਲਗਪਗ 10 ਕਰੋੜ ਤਾਰੇ ਦੇਖ ਸਕਦੇ ਹਾਂ। ਪਰੰਤੂ ਇਹ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਇਕ ਮਾਤਰ ਹੀ ਹੈ।

ਸਾਡਾ ਬ੍ਰਹਿਮੰਡ ਅਨੇਕ ਅਕਾਸ਼-ਗੰਗਾਵਾਂ ਦਾ ਝੁਰਮਟ (Cluster) ਹੈ। ਮਾਹਿਰਾਂ ਦਾ ਕਥਨ ਹੈ ਕਿ ਇਸ ਝੁਰਮਟ ਵਿਚ ਘੱਟੋ ਘੱਟ 10 ਅਕਾਸ਼-ਗੰਗਾਵਾਂ ਮੌਜੂਦ ਹਨ। ਤਾਰਾ ਵਿਗਿਆਨੀ ਹਾਰਲੋਵ ਸੇਪਲੇ ਦਾ ਅੰਦਾਜ਼ਾ ਹੈ ਕਿ ਸਾਡੀਆਂ ਦੂਰਬੀਨਾਂ ਦੁਆਰਾ ਦਰਸਾਏ ਜਾਂਦੇ ਬ੍ਰਹਿਮੰਡ ਦੇ ਖੇਤਰ ਵਿਚ ਇਕ ਅਰਬ-ਖਰਬ ($10^{20}$) ਤਾਰੇ ਹੋ ਸਕਦੇ ਹਨ।

ਡਾ: ਸੇਪਲੇ ਅਨੁਸਾਰ ਅਗਰ ਅਸੀਂ ਹਰ 1000 ਤਾਰਿਆਂ ਪਿੱਛੋਂ ਘੱਟ-ਘੱਟ ਇਕ ਇਕ ਤਾਰੇ ਨਾਲ ਗ੍ਰਹਿ-ਮੰਡਲ ਦਾ ਅੰਦਾਜ਼ਾ ਕਰੀਏ ਅਤੇ ਇਸ ਤਰ੍ਹਾਂ ਪ੍ਰਾਪਤ ਗ੍ਰਹਿ-ਮੰਡਲਾਂ ਵਿਚ ਹਰ ਹਜ਼ਾਰ ਗ੍ਰਹਿ-ਮੰਡਲਾਂ ਪਿੱਛੇ ਘੱਟੋ-ਘੱਟ ਇਕ ਗ੍ਰਹਿ-ਮੰਡਲ ਉਪਰ ਜੀਵਨ ਦੀ ਹੋਂਦ ਦੀ ਸੰਭਾਵਨਾ ਕਰੀਏ ਤਾਂ ਅਸੀਂ ਦੇਖ ਸਕਦੇ ਹਾਂ ਕਿ ਬ੍ਰਹਿਮੰਡ ਵਿਚ ਘੱਟੋ-ਘੱਟ ਇਕ ਹਜ਼ਾਰ ਖ਼ਰਬ ਤਾਰਿਆਂ ਉਪਰ ਜੀਵਨ ਹੋ ਸਕਦਾ ਹੈ।

ਪਰੰਤੂ ਸੇਪਲੇ ਅਨੁਸਾਰ, ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਜਿਹੇ ਗ੍ਰਹਿ ਮੰਡਲਾਂ ਵਿਚੋਂ ਕਿੰਨੇ ਗ੍ਰਹਿਆਂ ਦਾ ਵਾਯੂ ਮੰਡਲ ਜੀਵਨ ਉਤਪਤੀ ਦੇ ਯੋਗ ਹੈ ? ਜੇ ਅਸੀਂ ਇੱਥੇ ਵੀ ਹਰ ਹਜ਼ਾਰ ਗ੍ਰਹਿਆਂ ਵਿਚੋਂ ਸਿਰਫ਼ ਇਕ ਉਪਰ ਹੀ ਜੀਵਨ ਉਤਪਤੀ ਯੋਗ ਵਾਯੂ-ਮੰਡਲ ਦਾ ਕਿਆਸ ਕਰੀਏ ਤਾਂ ਘੱਟੋ-ਘੱਟ ਇਕ ਖ਼ਰਬ ਗ੍ਰਹਿ ਅਜਿਹੇ ਹਨ ਜਿਨ੍ਹਾਂ ਉਪਰ ਜੀਵਨ ਉਤਪਤੀ ਲਈ ਲੋੜੀ ਦੇ ਹਲਾਤ ਉਪਲਬਧ ਹਨ। ਪ੍ਰੰਤੂ ਇਹ ਵੀ ਜ਼ਰੂਰੀ ਨਹੀਂ ਕਿ ਅਜਿਹੇ ਹਰ ਗ੍ਰਹਿ ਉਪਰ ਜੀਵਨ ਪੈਦਾ ਹੀ ਹੋਵੇ। ਅਗਰ ਅਜਿਹੇ ਗ੍ਰਹਿਆਂ ਦੇ ਸਿਰਫ਼ ਇਕ ਹਜ਼ਾਰਵੇਂ ਭਾਗ ਉਪਰ ਅਸਲ ਵਿਚ ਜੀਵਨ ਪੈਦਾ ਹੋਣ ਦੀ ਸੰਭਾਵਨਾ ਮੰਨ ਲਈਏ ਤਾਂ ਬ੍ਰਹਿਮੰਡ ਵਿਚ 100 ਕਰੋੜ ਤਾਰੇ ਅਜਿਹੇ ਹਨ ਜਿਨ੍ਹਾਂ ਉਪਰ ਜੀਵਨ ਦੀ ਹੋਂਦ ਸੋਚੀ ਜਾ ਸਕਦੀ ਹੈ।

ਇਹ ਸਾਰਾ ਹਿਸਾਬ ਕਲਪਿਤ ਨਹੀਂ ਹੈ ਸਗੋਂ ਅਜੋਕੇ ਸਮੇਂ ਵਿਚ ਮੌਜੂਦਾ ਸ਼ਕਤੀਸ਼ਾਲੀ ਦੂਰਬੀਨਾਂ ਦੀ ਮਦਦ ਨਾਲ ਉਪਲਬਧ ਜਾਣਕਾਰੀ ਉਪਰ ਨਿਰਭਰ ਯਥਾਰਥ ਹੈ।

**ਅਕਾਸ਼ ਗੰਗਾ ਵਿਚ ਜੀਵਨ ਦੀ ਹੋਂਦ**—ਇਕ ਮਸ਼ਹੂਰ ਵਿਗਿਆਨ ਲੇਖਕ ਪ੍ਰੋ: ਵਿੱਲੇ ਲੇਅ ਦਾ ਵਿਚਾਰ ਹੈ ਕਿ ਸਾਡੀ ਅਕਾਸ਼ ਗੰਗਾ ਵਿਚ ਘੱਟੋ-ਘੱਟ 18 ਅਰਬ ਗ੍ਰਹਿ ਮੰਡਲ ਹਨ। ਡਾ: ਵਿੱਲੇ ਦਾ ਵਿਚਾਰ ਹੈ ਕਿ ਸਾਡੀ ਅਕਾਸ਼ ਗੰਗਾ ਵਿਚ ਘੱਟੋ-ਘੱਟ 1800 ਵਸੋਂ-ਯੁਕਤ ਗ੍ਰਹਿ ਹਨ।

ਦਰਅਸਲ ਅਜੋਕੇ ਗਿਆਨ ਅਨੁਸਾਰ ਸਾਡੀ ਅਕਾਸ਼ ਗੰਗਾ ਵਿਚ 100 ਅਰਬ ਤਾਰਿਆਂ ਦੀ ਹੋਂਦ ਦੀ ਪੁਸ਼ਟੀ ਹੋ ਚੁੱਕੀ ਹੈ। ਜਿਸ ਦਾ ਭਾਵ ਹੈ ਕਿ ਪ੍ਰੋ: ਵਿੱਲੇ ਵਲੋਂ ਲਗਾਏ ਅੰਦਾਜ਼ੇ ਨਾਲੋਂ ਵੀ ਵਧੇਰੇ ਗ੍ਰਹਿਆਂ ਉਪਰ ਜੀਵਨ ਸੰਭਵ ਹੋ ਸਕਦਾ ਹੈ।

ਜੇਕਰ ਅਸੀਂ ਪ੍ਰੋ: ਵਿੱਲੇ ਦਾ ਅੰਦਾਜ਼ਾ ਹੀ ਮੰਨ ਲਈਏ, ਤਾਂ ਵੀ ਧਰਤੀ ਗਿਰਦ ਸਾਡੀ ਅਕਾਸ਼ ਗੰਗਾ ਵਿਚ ਘੱਟੋ ਘੱਟ 18000 ਗ੍ਰਹਿਆਂ ਉਪਰ ਸਾਡੀ ਧਰਤੀ ਵਰਗੇ ਜੀਵਨ ਦੀ ਉਤਪਤੀ ਤੇ ਵਿਕਾਸ ਦੇ ਹਲਾਤ ਮੌਜੂਦ ਹਨ। ਅਗਰ ਅਸੀਂ ਇਨ੍ਹਾਂ ਗ੍ਰਹਿਆਂ ਦੇ ਸਿਰਫ਼ ਇਕ ਪ੍ਰਤੀਸ਼ਤ ਉਪਰ ਹੀ ਅਸਲ ਜੀਵਨ ਪੱਲਰ ਸਕਿਆ ਮੰਨੀਏ ਤਾਂ ਵੀ 18000 ਗ੍ਰਹਿ ਅਜਿਹੇ ਹਨ ਜੋ ਜੀਵਨ ਦੀ ਹੋਂਦ ਨਾਲ ਭਰਪੂਰ ਹਨ।

**ਖੋਜ**—ਪਿਛਲੇ ਸਾਲਾਂ ਵਿਚ ਪੁਲਾੜ ਵਿਚ ਜੀਵਨ ਹੋਂਦ ਬਾਰੇ ਜਾਨਣ ਲਈ 50 ਛੋਟੇ ਖੋਜ ਕਾਰਜ ਅਰੰਭੇ ਗਏ। ਪਰੰਤੂ ਨਵੀਨ ਵਿਧੀ ਰਾਹੀਂ ਪਹਿਲਾ ਖੋਜ ਕਾਰਜ ਸੰਨ 1960 ਵਿਚ ਡਾ: ਡਰੇਕ ਨੇ ਵੈਸਟਵਿਰਜੀਨੀਆ ਵਿਖੇ ਸ਼ੁਰੂ ਕੀਤਾ। ਨਵੰਬਰ 1961 ਵਿਚ ਗਰੀਨ ਬੈਂਕ ਵਿਖੇ ਇਸੇ ਮਸਲੇ ਬਾਰੇ ਇਕ ਸੰਮੇਲਨ ਬੁਲਾਇਆ ਗਿਆ। ਇਸ ਸੰਮੇਲਨ ਦੇ ਅੰਤ ਉਪਰ **'ਗਰੀਨ ਬੈਂਕ ਸੂਤਰ'** ਦਾ ਜਨਮ ਹੋਇਆ।

ਗਰੀਨ ਬੈਂਕ ਸੂਤਰ ਕੈਲੀਫੋਰਨੀਆ ਯੂਨੀਵਰਸਿਟੀ ਦੇ ਤਾਰਾ-ਵਿਗਿਆਨੀ ਡਾ. ਫਰੈਂਕ, ਡੀ ਡਰੇਕ ਦੇ ਸੂਝਵਾਨ ਸੁਝਾਅ ਉਪਰ ਅਧਾਰਿਤ ਹੈ। ਇਹ ਸੂਤਰ ਬ੍ਰਹਿਮੰਡ ਵਿਚ ਉਨਤ ਸਭਿਆਤਾਵਾਂ ਦੀ ਹੋਂਦ ਦਾ ਅੰਦਾਜ਼ਾ ਦਿੰਦਾ ਹੈ। ਇਕ ਸੰਤੁਲਤ ਅੰਦਾਜ਼ੇ ਅਨੁਸਾਰ ਇਸ ਸੂਤਰ ਤੋਂ ਸਾਡੀ ਅਕਾਸ਼ ਗੰਗਾ ਵਿਚ ਹੀ ਦਸ ਹਜ਼ਾਰ ਤੋਂ ਇਕ ਲੱਖ ਤੱਕ ਉਨਤ ਸਭਿਆਤਾਵਾਂ ਦੀ ਹੋਂਦ ਦੀ ਸੰਭਾਵਨਾ ਬਾਰੇ ਪਤਾ ਚੱਲਦਾ ਹੈ।

ਸਤੰਬਰ 1971 ਵਿਚ ਬਾਈਉਰਕਾਨ ਨਿਰੀਖਣ-ਸ਼ਾਲਾ ਵਿਖੇ ਇਕ ਅੰਤਰ-ਰਾਸ਼ਟਰੀ ਸੰਮੇਲਨ ਆਯੋਜਿਤ ਕੀਤਾ ਗਿਆ। ਜਿਸ ਵਿਚ 'ਗਰੀਨ ਬੈਂਕ ਸੂਤਰ' ਵਿਚਲੇ ਮੁੱਦਿਆਂ ਦੀ 'ਕਲਪਿਤ ਸੰਭਾਵਨਾ' ਬਾਰੇ ਡਟ ਕੇ ਬਹਿਸ ਹੋਈ। ਇਸ ਸੰਮੇਲਨ ਤੋਂ ਇਹ ਵੀ ਸਪੱਸ਼ਟ ਹੋ ਗਿਆ ਕਿ ਬ੍ਰਹਿਮੰਡ ਵਿਚ ਜੀਵਨ ਦੀ ਭਾਲ ਬਹੁਤ ਹੀ ਜ਼ੋਖਮਮਈ ਕਾਰਜ ਹੈ। ਕਿਉਂ ਜੋ ਗ੍ਰਹਿ ਤੇ ਤਾਰੇ ਇਕ ਦੂਜੇ ਤੋਂ ਅਰਬਾਂ-ਖ਼ਰਬਾਂ ਦੀ ਦੂਰੀ ਉੱਤੇ ਸਥਿਤ ਹਨ। ਇਹ ਕੰਮ ਇਸ ਤਰ੍ਹਾਂ ਦਾ ਹੈ ਜਿਵੇਂ ਅਸੀਂ ਘਾਹ ਦੇ ਢੇਰ ਵਿਚੋਂ ਡਿੱਗੀ ਹੋਈ ਸੂਈ ਲੱਭ ਰਹੇ ਹੋਈਏ।

ਅੱਜ ਬ੍ਰਹਿਮੰਡ ਵਿਚ ਜੀਵਨ ਦੀ ਭਾਲ ਦਾ ਕਾਰਜ ਵੈਸਟ-ਵਿਰਜੀਨੀਆਂ ਅਤੇ ਓਹੀਓ ਸਟੇਟ ਯੂਨੀਵਰਸਿਟੀ ਤੇ ਹਾਰਵਰਡ ਯੂਨੀਵਰਸਿਟੀ ਵਿਖੇ ਬਹੁਤ ਜ਼ੋਰ ਸ਼ੋਰ ਨਾਲ ਚੱਲ ਰਿਹਾ ਹੈ। 1990 ਤੋਂ ਹੀ ਅਮਰੀਕਾ ਸਰਕਾਰ ਨੇ 1000 ਲੱਖ ਡਾਲਰ (ਲਗਪਗ 3 ਅਰਬ ਰੁਪਏ) ਖ਼ਰਚੇ ਵਾਲੇ ਇਕ ਦਸ ਸਾਲਾ ਪ੍ਰਾਜੈਕਟ ਰਾਹੀਂ ਬ੍ਰਹਿਮੰਡ ਵਿਚ ਜੀਵਨ ਦੀ ਖੋਜ ਦਾ ਕੰਮ ਸ਼ੁਰੂ ਕੀਤਾ ਹੈ। ਇਹ ਪ੍ਰਾਜੈਕਟ ਅਮਰੀਕੀ ਸੰਸਥਾ 'ਨਾਸਾ' (Nasa) ਦੀ ਨਿਗਰਾਨੀ ਹੇਠ ਚੱਲ ਰਿਹਾ ਹੈ ਅਤੇ ਇਸ ਦਾ ਨਾਮ ਹੈ 'ਸੈਟੀ' (Seti) ਜਿਸ ਦਾ ਭਾਵ ਹੈ ਦੂਸਰੇ ਗ੍ਰਹਿਆਂ ਉਪਰ ਸੂਝਵਾਨ ਜੀਵਨ ਦੀ ਖੋਜ (Search for Extra Trerstrail Intelligence)।

**ਸਬੂਤ ਤੇ ਵਿਚਾਰ**—ਪੁਲਾੜ ਤੋਂ ਗਿਰਦੇ ਤਾਰਿਆਂ ਤੋਂ ਪ੍ਰਾਪਤ ਪਦਾਰਥਾਂ ਉਪਰ ਕੀਤੇ ਤਜ਼ਰਬਿਆਂ ਤੋਂ ਦਿਲਚਸਪ ਨਤੀਜੇ ਸਾਹਮਣੇ ਆਏ ਹਨ। ਮੇਰੀਲੈਂਡ ਯੂਨੀਵਰਸਿਟੀ ਦੇ ਡਾ. ਕਾਈਰਿਲ ਦਾ ਕਹਿਣਾ ਹੈ ਕਿ ਟੁੱਟਦੇ ਤਾਰਿਆਂ ਤੋਂ ਪ੍ਰਾਪਤ ਮਾਦੇ ਵਿਚ ਅਮਾਈਨੋ ਤੇਜ਼ਾਬਾਂ ਦੀ ਖੋਜ ਇਕ ਪੱਕਾ ਸਬੂਤ ਹੈ ਕਿ ਬ੍ਰਹਿਮੰਡ ਵਿਚ ਕਿਧਰੇ ਹੋਰ ਵੀ ਜੀਵਨ ਮੌਜੂਦ ਹੈ।

ਪੁਲਾੜ ਵਿਚ ਭਿੰਨ-ਭਿੰਨ 40 ਕਿਸਮ ਦੇ ਅਣੂਆਂ ਦੀ ਹੋਂਦ ਬਾਰੇ ਪੁਸ਼ਟੀ ਹੋ ਚੁੱਕੀ ਹੈ। ਇਹ ਅਣੂ ਜੀਵਨ ਉਤਪਤੀ ਦੇ ਵਿਕਾਸ ਨਾਲ ਸਬੰਧ ਰੱਖਦੇ ਹਨ। ਯੋਗ ਅਣੂਆਂ ਦੀ ਹੋਂਦ, ਯੋਗ ਹਾਲਤਾਂ ਵਿਚ ਪੁਲਾੜ ਵਿਚ ਜੀਵਨ ਦੀ ਹੋਂਦ ਪੈਦਾ ਕਰ ਸਕਦੀ ਹੈ। ਨੋਬਲ ਇਨਾਮ ਜੇਤੂ ਪ੍ਰੋ: ਹਰਮੇਨ ਮੂਲਰ ਦਾ ਕਹਿਣਾ ਹੈ ਕਿ ਇਹ ਜ਼ਰੂਰੀ ਨਹੀਂ ਜੋ ਮਨੁੱਖੀ ਅਕਾਰ ਵਾਲੇ ਜਾਂ ਕਿਸੇ ਹੋਰ ਦੇਖੇ ਚਾਖੇ ਅਕਾਰ ਵਾਲੇ ਹੀ ਜੀਵ ਦੂਜੇ ਗ੍ਰਹਿਆਂ ਉਪਰ ਹੋਣ ਕਿਉਂ ਜੋ ਕੁਦਰਤ ਲਈ ਇਹੋ ਜਿਹੇ ਹੀ ਜੀਵ ਪੈਦਾ ਕਰਨਾ ਜ਼ਰੂਰੀ ਨਹੀਂ।

ਮਸ਼ਹੂਰ ਤਾਰਾ-ਵਿਗਿਆਨੀ ਡਾ. ਸਾਗਾਨ ਦਾ ਵਿਚਾਰ ਹੈ ਕਿ ਪੁਰਾਤਨ ਸਮੇਂ ਤੋਂ ਜੀਵਾਂ ਦੇ ਸਾਡੀ ਧਰਤੀ ਉਪਰ ਆਉਣ ਜਾਣ ਦੀ ਸੰਭਾਵਨਾ ਬਣੀ ਰਹੀ ਹੈ। ਅਣ-

(ਬਾਕੀ ਪੰਨਾ 14 ਵੇਖੋ)



ਸਿਹਤ ਵਿਗਿਆਨ

# ਕੁਦਰਤ ਦੇ ਬਗੀਚੇ ਦੇ ਖ਼ੂਬਸੂਰਤ ਫੁੱਲ—ਬੱਚੇ

—ਡਾ: ਹਰਦੀਪ ਸ਼ਾਹੀ

ਬੱਚੇ ਕੁਦਰਤ ਦੇ ਬਗੀਚੇ ਦੇ ਵਿਚ ਸਭ ਤੋਂ ਖ਼ੂਬਸੂਰਤ ਫੁੱਲ ਹੁੰਦੇ ਹਨ। ਇਹਨਾਂ ਫੁੱਲਾਂ ਦੀ ਸਾਂਭ ਸੰਭਾਲ ਤੇ ਰਾਖੀ ਦਾ ਕੰਮ ਕੁਦਰਤ ਵਲੋਂ ਇਹਨਾਂ ਦੇ ਜਨਮਦਾਤੇ ਭਾਵ ਮਾਪਿਆਂ ਦੇ ਜ਼ਿੰਮੇਂ ਸੌਂਪਿਆ ਗਿਆ ਹੈ। ਜਿਵੇਂ ਸਿਆਣਾ ਮਾਲੀ ਆਪਣੀ ਸੂਝਵਾਨ ਤੇ ਮਿਹਨਤ ਸਦਕਾ ਬਾਗ ਨੂੰ ਹਮੇਸ਼ਾ ਖਿੜਿਆ ਰੱਖਦਾ ਹੈ ਉਵੇਂ ਹੀ ਸੂਝਵਾਨ ਮਾਪੇ ਬਾਲ ਸਰੀਰ ਦੇ ਚਮਨ ਨੂੰ ਖੇੜਾ ਬਖਸ਼ਦੇ ਹਨ। ਇਹ ਖੇੜਾ ਬਾਗ ਦੇ ਮੁੱਖੜੇ ਤੇ ਤਦ ਹੀ ਟਹਿਕ ਸਕਦਾ ਹੈ ਜੇ ਮਾਲੀ ਨੂੰ ਫੁੱਲਾਂ ਭਾਵ ਬੱਚਿਆਂ ਦੀ ਪਰਵਰਿਸ਼ ਸਬੰਧੀ ਪੂਰਾ ਗਿਆਨ ਹੋਵੇ। ਬਹੁਤ ਵੇਰਾਂ, ਫੁੱਲਾਂ ਨਾਲ ਪੂਰਾ ਮੋਹ ਪਾਲਦੇ ਹੋਣ ਦੇ ਬਾਵਜੂਦ ਅਗਿਆਨਤਾ ਵਸ ਕਈ ਕੁਝ ਅਜਿਹਾ ਹੋ ਜਾਂਦਾ ਹੈ ਜੋ ਨਾਜ਼ੁਕ ਫੁੱਲਾਂ ਦੀ ਜ਼ਿੰਦਗਾਨੀ ਲਈ ਦੁਖਦਾਈ ਹੋ ਨਿਬੜਦਾ ਹੈ।

ਸੋਲ੍ਹਵੀਂ ਸਦੀ ਦੇ ਗੈਰ-ਵਿਗਿਆਨਕ ਢੰਗ ਤਰੀਕੇ ਅੱਜ ਇੱਕੀਵੀਂ ਸਦੀ ਦੀ ਦਹਿਲੀਜ਼ ਤੇ ਵੀ ਵੇਖਣ ਨੂੰ ਮਿਲਦੇ ਹਨ। ਅੱਜ ਵੀ ਪਿੰਡਾਂ ਵਿਚ ਔਰਤਾਂ ਜਨਮ ਸਮੇਂ ਬੱਚੇ ਦਾ ਸਿਰ ਦਬਾਕੇ ਗੋਲ ਕਰਦੀਆਂ, ਨਵ-ਜੰਮੀਆਂ ਬੱਚੀਆਂ ਦੀਆਂ ਛਾਤੀਆਂ ਨੱਪਦੀਆਂ, ਛਿਲੇ ਦੇ ਨਾਂ ਹੇਠ ਮਹੀਨਿਆਂ ਬੱਧੀ ਹਨੇਰੇ ਕਮਰਿਆਂ ਵਿਚ ਬੰਦ ਹੁੰਦੀਆਂ ਆਮ ਦੇਖਦੇ ਹਾਂ। ਬਾਲਾਂ ਦੇ ਜਨਮ ਤੇ ਜੀਵਨ ਦੀ ਸ਼ੁਰੂਆਤ ਇਸ ਤਰ੍ਹਾਂ ਦੀ ਹੋਵੇ ਤਦ ਉਹਨਾਂ ਦੇ ਵਿਕਸਤ ਹੋਣ ਦੀਆਂ ਸੰਭਾਵਨਾਵਾਂ ਬਹੁਤ ਹੀ ਮੱਧਮ ਪੈ ਜਾਂਦੀਆਂ ਹਨ।

ਮਾਂ ਦਾ ਦੁੱਧ ਬੱਚੇ ਲਈ ਅੰਮ੍ਰਿਤ ਮੰਨਿਆ ਜਾਂਦਾ ਹੈ ਪਰ ਸਾਡੇ ਸ਼ਹਿਰਾਂ ਤੇ ਕਸਬਿਆਂ ਵਿਚ ਮਾਂ ਦੇ ਦੁੱਧ ਦੇ ਬਦਲ ਵਜੋਂ "ਬੋਨੀ" ਦੀ ਬੋਤਲ ਅਕਸਰ ਵਰਤੀ ਜਾਂਦੀ ਹੈ। ਉਹ ਗੁਣਕਾਰੀ ਤੱਤ ਜੋ ਮਾਂ ਦੇ ਦੁੱਧ ਨਾਲ ਬੱਚੇ ਤਕ ਪਹੁੰਚਣੇ ਹੁੰਦੇ ਹਨ, ਨਹੀਂ ਪਹੁੰਚਦੇ। ਉਂਜ ਕਿਸੇ ਵੀ ਪੌਦੇ ਦੇ ਵਧਣ ਫੁੱਲਣ ਲਈ ਪਹਿਲੀ ਸ਼ਰਤ ਖ਼ੁਰਾਕ ਹੁੰਦੀ ਹੈ ਪਰ ਅੱਜ ਦੇ ਵਿਕਸਤ ਅਖਵਾਉਂਦੇ ਸਮਾਜ ਵਿਚ ਸੁਆਦਾਂ ਦੀ ਪੂਰਤੀ ਨੂੰ ਹੀ ਖ਼ੁਰਾਕ ਮੰਨਿਆ ਜਾਂਦਾ ਹੈ। ਹੋਮੀਉਪੈਥੀ ਦੇ ਜਨਮਦਾਤਾ ਡਾਕਟਰ ਹੈਨੀਮਨ ਦਾ ਤਜਰਬਾ ਹੈ ਕਿ ਜਿਨ੍ਹਾਂ ਬੱਚਿਆਂ ਨੂੰ ਕੇਕ, ਮਿਠਾਈਆਂ, ਕੌਫ਼ੀ ਤੇ ਤਲੀਆਂ ਚੀਜ਼ਾਂ ਵਰਗੇ ਸਵਾਦਿਸ਼ਟ ਭੋਜਨਾਂ ਨਾਲ ਤੁੰਨਿਆ ਜਾਂਦਾ ਹੈ—ਉਹ ਜਲਦੀ ਹੀ ਕਿਸੇ ਨਾ ਕਿਸੇ ਗੰਭੀਰ ਮਰਜ਼ ਦਾ ਸ਼ਿਕਾਰ ਹੋ ਬੈਠਦੇ ਹਨ।

ਸਾਫ ਕੁਦਰਤੀ ਵਾਤਾਵਰਨ ਦਾ ਵੀ ਇਸ ਪਰਵਰਿਸ਼ ਦੀ ਪ੍ਰਕਿਰਿਆ ਵਿਚ ਅਹਿਮ ਸਥਾਨ ਹੈ। ਸਾਫ ਖੁਲ੍ਹੀ ਹਵਾ ਤੇ ਰੌਸ਼ਨੀ ਵੀ ਖ਼ੁਰਾਕ ਦਾ ਹੀ ਹਿੱਸਾ ਹਨ। ਜਿਨ੍ਹਾ ਹੋ ਸਕੇ ਬੱਚੇ ਨੂੰ ਖੁਲ੍ਹੇ ਆਸਮਾਨ ਹੇਠ ਰੱਖਿਆ ਜਾਵੇ। ਤਿਆਰੀ ਦੇ ਨਾਂ ਹੇਠ ਬੱਚਿਆਂ ਦੀ ਰੰਗ-ਬਿਰੰਗ ਪੈਕਿੰਗ ਕਰਨ ਦੀ ਥਾਂ ਜੇ ਮੌਸਮ ਅਨੁਸਾਰ ਹਲਕੇ ਤੇ ਆਰਾਮਦੇਹ ਕਪੜੇ ਪਹਿਨਾਏ ਜਾਣ ਤਾਂ ਬੇਹਤਰ ਹੈ।

ਇਸੇ ਤਰ੍ਹਾਂ ਬੱਚੇ ਨੂੰ ਜਲਦੀ ਬੋਲਣਾ ਸਿਖਾਉਣ ਦੀ ਕੋਸ਼ਿਸ਼ ਕਰਨਾ ਵੀ ਉਨਾ ਹੀ ਗਲਤ ਹੈ ਜਿੰਨਾ ਕਿ ਬੱਚੇ ਨਾਲ ਤੋਤਲਾ ਬੋਲਣਾ ਜਾਂ ਸ਼ਬਦਾਂ ਨੂੰ ਵਿਗਾੜਕੇ ਬੋਲਣਾ ਜਿਵੇਂ ਪਾਣੀ ਨੂੰ ਮਾਣੀ ਤੇ ਰੋਟੀ ਨੂੰ ਨੋਤੀ ਕਹਿਣਾ। ਬੱਚੇ ਨਕਲ ਦੀ ਪਰਵਿਰਤੀ ਕਾਰਨ ਸਿਖਦੇ ਹਨ, ਸੋ ਮਾਪਿਆਂ ਨੂੰ ਬੱਚੇ ਨੂੰ ਸਿਖਾਉਣ ਦੀ ਬਜਾਏ ਆਪ ਚੰਗੀਆਂ ਆਦਤਾਂ ਗ੍ਰਹਿਣ ਕਰਨੀਆਂ ਚਾਹੀਦੀਆਂ ਹਨ। ਅਕਾਰਨ ਹੀ ਰੋਂਦੇ ਬੱਚੇ ਨੂੰ ਐਵੇਂ ਚੁੱਪ ਕਰਾਈ ਜਾਣਾ ਵੀ ਬੱਚੇ ਨੂੰ ਵਧੇਰੇ ਰੋਣ ਲਈ ਪ੍ਰੇਰਤ ਕਰਨਾ ਹੁੰਦਾ ਹੈ। ਇਕ ਫਰੈਂਚ ਵਿਦਵਾਨ ਦਾ ਕਥਨ ਹੈ ਕਿ ਐਵੇਂ ਹੀ ਰੋ ਰਹੇ ਬੱਚੇ ਨੂੰ ਰੋਈ ਜਾਣ ਦਿਓ, ਬੱਚੇ ਨੂੰ ਇਹ ਗੱਲ ਸਮਝ ਲੈਣ ਦਿਓ ਕਿ ਇੰਝ ਰੋਣ ਨਾਲ ਕੋਈ ਸਮੱਸਿਆ ਹੱਲ ਨਹੀਂ ਹੁੰਦੀ।

ਜਦੋਂ ਮੌਸਮ ਜ਼ਿਆਦਾ ਗਰਮ ਜਾਂ ਜ਼ਿਆਦਾ ਠੰਡਾ ਨਾ ਹੋਏ ਤਦ ਬੱਚੇ ਨੂੰ ਨੰਗੇ ਪੈਰ, ਨੰਗੇ ਪਿੰਡੇ ਅਤੇ ਨੰਗੇ ਸਿਰ ਘੁੰਮਣ ਦੇਣਾ, ਰਾਤ ਨੂੰ ਹਨੇਰੇ ਵਿਚ ਜਾਣ ਦੇਣਾ, ਮਿਟੀ ਘੱਟੇ ਵਿਚ ਖੇਡਣ ਦੇਣਾ ਆਦਿ ਬੱਚੇ ਨੂੰ ਸਖਤ ਜਾਨ ਬਣਾਉਣ ਦੀਆਂ ਪਹਿਲੀਆਂ ਸ਼ਰਤਾਂ ਹਨ, ਉਂਝ ਕਹਿਣ ਨੂੰ ਇਹ ਗੱਲ ਸਾਰੇ ਹੀ ਜਾਣਦੇ ਹਾਂ ਕਿ ਜ਼ਿੰਦਗੀ ਵਿਚ ਜੋ ਮੁਸ਼ਕਲਾਂ ਦਾ ਆਉਣ ਵਾਲੀ ਪੀੜ੍ਹੀ ਨੂੰ ਸਾਹਮਣਾ ਕਰਨਾ ਪੈਣਾ ਹੈ ਉਹ ਸਖਤ ਜਾਨ ਹੋਏ ਬਿਨਾਂ ਕੀਤਾ ਹੀ ਨਹੀ ਜਾ ਸਕਦਾ।

ਬਾਲਾਂ ਨੂੰ ਸਥਿਤੀਆਂ ਦਾ ਟਾਕਰਾ ਕਰਨ ਯੋਗ ਬਣਾਉਣ

ਪੱਖੋਂ ਚੰਗੀ ਤੇ ਪੌਸ਼ਟਿਕ ਖੁਰਾਕ ਦੇਣੀ ਬਹੁਤ ਜ਼ਰੂਰੀ ਹੈ। ਪੌਸਟਿਕ ਖੁਰਾਕ ਦਾ ਮਤਲਬ ਮਹਿੰਗੀ ਖੁਰਾਕ ਨਹੀਂ ਹੈ। ਮਾਹਿਰ ਸਿਹਤ ਵਿਗਿਆਨੀਆਂ ਦੇ ਅਨੁਸਾਰ ਹੇਠ ਲਿਖੀਆ ਚਾਰਟ ਅਪਣਾਉਣਾ ਉਚਿਤ ਹੈ।

ਜਨਮ ਤੋਂ 2 ਮਹੀਨੇ ਤਕ—ਕੇਵਲ ਮਾਂ ਦਾ ਦੁੱਧ।

2 ਮਹੀਨੇ ਤੋਂ 4 ਮਹੀਨੇ ਤਕ—ਮਾਂ ਦੇ ਦੁੱਧ ਨਾਲ ਨਾਲ ਦਾਲਾਂ ਦੀ ਤਰੀ, ਚੌਲਾਂ ਦੀ ਪਿੱਛ, ਹਰੀਆਂ ਸਬਜ਼ੀਆਂ ਦਾ ਸੂਪ, ਥੋੜ੍ਹੀ ਸ਼ੱਕਰ ਤੇ ਦੁੱਧ।

4 ਤੋਂ 6 ਮਹੀਨੇ ਤਕ—ਚੰਗੀ ਤਰ੍ਹਾਂ ਰਿੱਝੀ ਹੋਈ ਦਾਲ ਦੇ ਨਾਲ ਚੌਲ ਜਾਂ ਰੋਟੀ ਚੰਗੀ ਤਰ੍ਹਾਂ ਚੂਰ ਕੇ।

ਹਰੀਆਂ ਸਬਜ਼ੀਆਂ।

ਪੱਕੇ ਫਲ।

ਅੱਧ-ਉਬਲਿਆ ਅੰਡਾ ਥੋੜ੍ਹੇ ਜਿਹੇ ਦੁੱਧ ਵਿਚ ਮਿਲਾਕੇ।

ਚੰਗੀ ਤਰ੍ਹਾਂ ਚੂਰੀ ਹੋਈ ਰੋਟੀ ਜਾਂ ਚਾਵਲ।

ਕਣਕ, ਚੌਲ, ਜਵਾਰ, ਬਾਜਰਾ, ਆਲੂ, ਪਪੀਤਾ ਵਗੈਰਾ ਦੀ ਫਿਰਨੀ।

ਮਾਂ ਦੁੱਧ ਦੇ ਨਾਲ ਨਾਲ ਓਪਰਾ ਦੁੱਧ।

6 ਮਹੀਨੇ ਤੋਂ 1 ਸਾਲ ਤਕ—ਦਾਲ/ਸਬਜ਼ੀ ਰੋਟੀ ਜਾਂ ਚੌਲਾਂ ਨਾਲ ਚੰਗੀ ਤਰ੍ਹਾਂ ਚੂਰਕੇ।

ਦੁੱਧ, ਅੰਡੇ, ਪੱਕੇ ਫਲ ਵਗੈਰਾ।

ਮੁੱਖ ਭੋਜਨ ਕਣਕ, ਚਾਵਲ, ਜਵਾਰ, ਬਾਜਰਾ, ਆਲੂ। ਵਗੈਰਾ।

1 ਸਾਲ ਤੋਂ ਉਪਰ—ਬੱਚੇ ਨੂੰ ਥੋੜ੍ਹੀ ਮਾਤਰਾ ਵਿਚ ਉਹ ਹਰ ਭੋਜਨ ਦਿਤਾ ਜਾ ਸਕਦਾ ਹੈ ਜੋ ਆਮ ਆਦਮੀ ਖਾਂਦਾ ਹੈ ਜਿਵੇਂ :—ਮੁੱਖ ਭੋਜਨ ਤੋਂ ਇਲਾਵਾ ਦੁੱਧ, ਦਹੀਂ, ਪਨੀਰ, ਘੀ, ਤੇਲ, ਮੀਟ, ਮੱਛੀ, ਅੰਡਾ, ਹਰ ਤਰ੍ਹਾਂ ਦੀਆਂ ਦਾਲਾਂ ਤੇ ਸਬਜ਼ੀਆਂ, ਖੰਡ, ਗਾਜਰ, ਮੂਲੀ ਵਗੈਰਾ।

ਮਾਂ ਦਾ ਦੁੱਧ ਬੱਚੇ ਲਈ ਅਤੀ ਜ਼ਰੂਰੀ ਹੈ।

ਬੱਚੇ ਨੂੰ ਦੋ ਸਾਲ ਤਕ ਮਾਂ ਦਾ ਦੁੱਧ ਜ਼ਰੂਰ ਦਿਓ।

ਬੱਚਿਆਂ ਨੂੰ ਚਾਕਲੇਟ, ਕੌਫੀ, ਤਲੀਆਂ ਚੀਜ਼ਾਂ, ਮਿਠਾਈਆਂ ਵਗੈਰਾ ਨਾ ਦਿਓ।

ਅਜਿਹਾ ਨਾ ਹੋਣ ਦੀ ਸੂਰਤ ਵਿਚ ਬੱਚੇ ਦਾ ਭਾਰ ਘਟਣਾ, ਸਰੀਰਕ ਤੇ ਮਾਨਸਿਕ ਵਿਕਾਸ ਰੁਕਣਾ, ਪੇਟ ਵਧਣਾ, ਲੱਤਾਂ ਬਾਹਾਂ ਸੁਕਣਾ, ਸੁਸਤੀ, ਪੈਰਾਂ ਤੇ ਚਿਹਰੇ ਦਾ ਸੁਜਣਾ, ਚਿਹਰੇ ਤੇ ਵਾਲਾਂ ਦੀ ਚਮਕ ਨਾ ਰਹਿਣਾ ਅਤੇ ਅੰਨ੍ਹਾਪਣ ਵਰਗੀਆਂ ਬੀਮਾਰੀਆ ਬੱਚੇ ਦੇ ਸਰੀਰ ਤੇ ਕਬਜ਼ਾ ਕਰ ਸਕਦੀਆਂ ਹਨ ਜੋਕਿ ਫੁੱਲ, ਚਮਨ ਅਤੇ ਮਾਲੀਆਂ ਤਿੰਨਾਂ ਲਈ ਨਮੋਸ਼ੀ ਦਾ ਕਾਰਣ ਬਣੇਗਾ।

ਲੋੜ ਹੈ, ਚਮਨ ਦੇ ਸੂਝਵਾਨ ਮਾਲੀਆਂ ਲਈ ਕਿ ਬੱਚਿਆਂ ਦੇ ਬਗੀਚੇ ਦੀ ਸਹੀ ਤਰ੍ਹਾਂ ਨਾਲ ਦੇਖਭਾਲ ਕਰਨ।

---

(ਪੰਨਾ 13 ਦਾ ਬਾਕੀ)

ਪਛਾਤੀਆਂ ਉਡਣ ਤਸ਼ਤਰੀਆਂ ਦੀ ਹੋਂਦ ਵੀ ਡਾ. ਸਾਗਾਨ ਦੇ ਵਿਚਾਰ ਦੀ ਪ੍ਰੋੜ੍ਹਤਾ ਕਰਦੀਆਂ ਹਨ। ਭਾਵੇਂ ਇਨ੍ਹਾਂ ਵਸਤੂਆਂ ਦੇ ਲਗਪਗ 90 ਪ੍ਰਤੀਸ਼ਤ ਕੇਸ ਧਰਤੀ ਉਪਰਲੀਆਂ ਹਾਲਤਾਂ ਨਾਲ ਹੀ ਸਬੰਧ ਰੱਖਦੇ ਦੇਖੇ ਗਏ ਹਨ, ਪਰੰਤੂ 10 ਪ੍ਰਤੀਸ਼ਤ ਕੇਸ ਅਜਿਹੇ ਹਨ ਜਿਨ੍ਹਾਂ ਤੋਂ ਦੂਜੇ ਗ੍ਰਹਿਆਂ ਦੇ ਜੀਵਾਂ ਦਾ ਧਰਤੀ ਉਪਰ ਆਉਣ ਜਾਣ ਦਾ ਸ਼ੱਕ ਹੁੰਦਾ ਹੈ।

ਸਪੱਸ਼ਟ ਹੈ ਕਿ ਬ੍ਰਹਿਮੰਡ ਵਿਚ ਜੀਵਨ ਦੀ ਹੋਂਦ ਜਾਂ ਅਣਹੋਂਦ ਦਾ ਮਸਲਾ ਅਜੋਕੀ ਮਨੁੱਖੀ ਸੋਚ ਦਾ ਪ੍ਰਬਲ ਵਿਸ਼ਾ ਹੈ। ਇਸ ਮਸਲੇ ਬਾਰੇ ਮਨੁੱਖੀ ਜਗਿਆਸਾ ਕਾਰਨ ਹੀ, ਇਸ ਵਿਸ਼ੇ ਉਪਰ ਬਣਿਆ ਟੀ. ਵੀ. ਸੀਰੀਅਲ 'ਸਟਾਰ ਟਰੈਕ' ਵਿਸ਼ਵ ਭਰ ਵਿਚ ਬਹੁਤ ਪਸੰਦ ਕੀਤਾ ਗਿਆ। ਇੱਥੇ ਹੀ ਬਸ ਨਹੀਂ ਇਸ ਵਿਸ਼ੇ ਉਪਰ ਬਣੀਆਂ ਫ਼ਿਲਮਾਂ 'ਈ. ਟੀ.', 'ਕਲੋਸ ਇਨਕਾਊਂਟਰ ਆਫ ਦੀ ਆਫ਼ ਦੀ ਥਰਡ ਕਾਈਂਡ' ਅਤੇ 'ਏਲੀਅਨ' ਵੀ ਖ਼ੂਬ ਚਰਚਾ ਦਾ ਵਿਸ਼ਾ ਰਹੀਆਂ। 'ਮੇਡਰੇਕ ਦੀ ਮੇਜੀਸ਼ਿਅਨ' ਨਾਮੀ ਕਾਮਿਕ ਸਟਰਿੱਪ ਵੀ ਅਜੋਕੇ ਅਖ਼ਬਾਰਾਂ ਦਾ ਜ਼ਰੂਰੀ ਅੰਗ ਹੈ ਜੋ ਇਸੇ ਮਨੁੱਖੀ ਰੁਚੀ ਦਾ ਹੀ ਨਤੀਜਾ ਹੈ।

ਭਾਵੇਂ ਇਹ ਸਾਰੀਆਂ ਫਿਲਮਾਂ, ਸੀਰੀਅਲ ਜਾਂ ਕਾਮਿਕ ਸਟਰਿੱਪ ਪ੍ਰਮਾਣਿਤ ਤੱਥਾਂ ਉਪਰ ਬਣਾਏ ਗਏ ਪਰ ਇਨ੍ਹਾਂ ਦਾ ਪਸੰਦ ਕੀਤਾ ਜਾਣਾ ਮਨੁੱਖ ਦੀ ਬਾਹਰੀ ਪੁਲਾੜ ਵਿਚ ਜੀਵਨ ਹੋਂਦ ਬਾਰੇ ਚਾਹ ਦਾ ਹੀ ਪ੍ਰਤੀਕ ਹੈ। ਆਸ ਹੈ ਕਿ ਆਉਣ ਵਾਲਾ ਸਮਾਂ ਹੀ ਇਸ ਮਸਲੇ ਨੂੰ ਸੁਲਝਾ ਸਕੇਗਾ।

ਪੇਸ਼ ਕਰਤਾ—**ਸੁਖਜੀਤ ਐਰੋਵਾਲ**



# ਇਕ ਪ੍ਰਦੂਸ਼ਣ ਇਹ ਵੀ

—ਡਾ: ਮਲਕੀਤ ਸਿੰਘ ਦੋਰਾਹਾ

ਅੱਜ ਸਾਡੇ ਵੱਡੇ-ਵੱਡੇ ਸਨਅਤੀ ਸ਼ਹਿਰਾਂ ਵਿਚ ਪ੍ਰਦੂਸ਼ਣ ਦੀ ਬੜੀ ਗੰਭੀਰ ਸਮੱਸਿਆ ਬਣੀ ਹੋਈ ਹੈ। ਇਕ ਅੰਦਾਜ਼ੇ ਮੁਤਾਬਿਕ ਇਕੱਲੇ ਲੁਧਿਆਣੇ ਸ਼ਹਿਰ ਵਿਚ ਹੀ 40 ਪ੍ਰਤੀਸ਼ਤ ਲੋਕ ਸਾਹ ਰੋਗ ਤੋਂ ਪੀੜਤ ਹਨ। ਜਿਸ ਦਾ ਕਾਰਨ ਪ੍ਰਦੂਸ਼ਣ ਹੀ ਦੱਸਿਆ ਜਾ ਰਿਹਾ ਹੈ। ਇਸ ਪ੍ਰਦੂਸ਼ਣ ਦੀ ਵਜ੍ਹਾ ਕਰਕੇ ਸਾਡੇ ਵਾਯੂ ਮੰਡਲ ਵਿਚ ਜਿਹੜੀ ਓਜੋਨ (ਪਰਤ) ਛਤਰੀ ਹੈ ਉਸ ਵਿਚ ਛੇਕ ਹੋ ਰਹੇ ਹਨ। ਵਿਗਿਆਨੀ ਖੋਜਾਂ ਕਰ ਰਹੇ ਹਨ ਕਿ ਪ੍ਰਦੂਸ਼ਣ ਨੂੰ ਘਟਾ ਕੇ ਉਜੋਨ ਛਤਰੀ ਵਿਚ ਵਧ ਰਹੇ ਛੇਕਾਂ ਨੂੰ ਘਟਾਇਆ ਜਾਵੇ ਤਾਂ ਜੋ ਸੂਰਜ ਦੀਆਂ ਮਾਰੂ ਕਿਰਨਾਂ ਧਰਤੀ ਤੇ ਨਾ ਆ ਸਕਣ। ਵਿਗਿਆਨੀ ਦੱਸਦੇ ਹਨ ਕਿ ਇਹਨਾਂ ਮਾਰੂ ਕਿਰਨਾਂ ਨਾਲ ਇਸ ਧਰਤੀ (ਮਨੁੱਖ, ਜਾਨਵਰ ਜਾਂ ਹਰ ਤਰ੍ਹਾਂ ਦੀ ਬਨਸਪਤੀ) ਤੇ ਮਾਰੂ ਅਸਰ ਹੋ ਸਕਦੇ ਹਨ ਜਿਵੇਂ ਕਿ ਕੈਂਸਰ, ਚਮੜੀ ਰੋਗ ਜਾਂ ਹੋਰ ਰੋਗ ਆਦਿ।

ਪਰ ਠਹਿਰੋ ! ਇਕ ਪ੍ਰਦੂਸ਼ਣ ਜਿਹੜਾ ਸਾਡੇ ਸਮਾਜ ਵਿਚ ਲਗਾਤਾਰ ਹੋਈ ਜਾ ਰਿਹਾ ਹੈ। ਉਹਦੇ ਬਾਰੇ ਜ਼ਿਆਦਾ ਤਰ ਲੋਕ ਬੇਖ਼ਬਰ ਹਨ। ਉਹ ਪ੍ਰਦੂਸ਼ਨ ਹੈ। ਧਾਰਮਿਕ ਮੂਲਵਾਦੀਆਂ ਵਲੋਂ ਅੰਧ-ਵਿਸ਼ਵਾਸ਼ਾਂ ਨੂੰ ਲੋਕ ਮਨਾਂ ਵਿਚ ਵਿਕਸਤ ਕਰਨਾ ਇਸ ਤਰ੍ਹਾਂ ਕਰਕੇ ਇਹ ਧਾਰਮਿਕ ਮੂਲਵਾਦੀ ਲੋਕ ਸਾਡੀ ਆਮ ਜਨਤਾ ਦੇ ਦਿਲ ਦਿਮਾਗਾਂ ਦੀ ਉਜੋਨ ਛਤਰੀ (ਚੇਤਨਾ) ਵਿਚ ਛੇਕ ਕਰ ਰਹੇ ਹਨ। ਜਿਨ੍ਹਾਂ ਛੇਕਾਂ ਰਾਹੀਂ ਸਾਡੀਆਂ ਹਾਕਮ ਜਮਾਤਾਂ ਦੇ ਲੋਕਮਾਰੂ ਵਿਚਾਰ ਸਾਡੇ ਸਮਾਜ ਨੂੰ ਰੋਗ ਗ੍ਰਸਤ ਕਰ ਰਹੇ ਹਨ। ਅਜਿਹੇ ਰੋਗਾਂ ਦਾ ਜਦੋਂ ਦੌਰ ਹੈ ਤਾਂ ਅਯੁਧਿਆ ਕਾਂਡ, ਬੰਬਈ ਦੰਗੇ ਜਾਂ ਦਿੱਲੀ ਦੰਗਿਆਂ ਵਰਗੇ ਕਾਂਡ ਵਾਪਰਦੇ ਹਨ।

ਜਦੋਂ ਤੁਸੀਂ ਦਿਨ ਦੇ ਕੰਮਾਂ ਕਾਰਾਂ ਨੂੰ ਨਿਪਟਾ ਕੇ ਦੋ ਘੜੀ ਰਾਤ ਨੂੰ ਆਰਾਮ ਨਾਲ ਸੌਣ ਦੀ ਕੋਸ਼ਿਸ਼ ਕਰਦੇ ਹੋ ਤਾਂ ਜਗਰਾਤਿਆਂ ਦਾ ਰਾਮ ਰੌਲਾ ਤੁਹਾਨੂੰ ਧੱਕੇ ਨਾਲ ਜਗਰਾਤਾ ਕੱਟਣ ਲਈ ਮਜ਼ਬੂਰ ਕਰ ਦੇਵੇਗਾ ਜਦੋਂ ਤੜਾਕੇ ਜਿਹੇ ਜਾ ਕੇ ਜਗਰਾਤੇ ਦੀ ਸੁਰ ਮੱਠੀ ਪੈਂਦੀ ਹੈ ਤਾਂ ਭਾਈ ਜੀ ਬੋਲ ਪਏਗਾ (4 ਵੱਜ ਕੇ 5 ਮਿੰਟ ਹੋ ਗਏ ਹਨ, ਉਠੋ ਭਾਈ ਉਠ ਕੇ ਇਸ਼ਨਾਨ ਕਰੋ, ਇਹਨਾਂ ਲੋਕਾਂ ਨੂੰ ਕੌਣ ਦੱਸੇ ਕਿ ਸੌਣ ਹੀ ਕਿਸ ਭੜੂਏ ਨੇ ਦਿੱਤਾ ਹੈ। ਧਰਮਾਂ ਦੇ ਪੈਰੋਕਾਰ ਲੋਕ ਸਦੀਆਂ ਤੋਂ ਧੱਕੇ ਨਾਲ ਦਿਨ ਰਾਤ 'ਉਪਦੇਸ਼ਾਂ' ਦੇ ਗੱਫੇ ਵੰਡੀ ਜਾ ਰਹੇ ਹਨ। ਜਿਸ ਕਾਰਨ ਬਹੁ ਗਿਣਤੀ ਲੋਕਾਂ ਦੀ ਇਹਨਾਂ ਦੇ ਮਾਰੂ ਅਸਰਾਂ ਹੇਠ ਹੈ। ਜਦੋਂ ਕੋਈ ਆਪਣੇ ਅਗਾਂਹ ਵਧੂ ਪ੍ਰੋਗਰਾਮਾਂ ਰਾਹੀਂ ਆਮ ਲੋਕਾਂ ਦੀ ਚੇਤਨਾ ਨੂੰ ਵਿਕਸਤ ਕਰਨ ਦੀ ਗੱਲ ਕਰਦਾ ਹੈ ਤਾਂ ਅਜਿਹੇ ਲੋਕਾਂ ਦੀ ਹਿੱਕ ਤੇ ਸੱਪ ਰੀਂਘ ਜਾਂਦਾ ਹੈ ਤੇ ਅਜਿਹੇ ਅਗਾਂਹਵਧੂ ਪ੍ਰੋਗਰਾਮਾਂ ਨੂੰ ਬੰਦ ਕਰਨ ਦੀਆਂ ਧਮਕੀਆਂ ਤੱਕ ਇਹ ਲੋਕ ਉਤਰ ਆਉਂਦੇ ਹਨ ਉਦੋਂ ਇਹ ਲੋਕ ਸ਼ਾਂਤੀ, ਨਿਮਰਤਾ ਦੇ ਉਪਦੇਸ਼ ਦੇ ਬੁਰਕੇ ਨੂੰ ਲੀਰੋ ਲੀਰ ਕਰਕੇ ਗੁੰਡਾ ਗਰਦੀ ਤੇ ਕਿਉਂ ਉਤਰ ਆਉਂਦੇ ਹਨ ? ਹਾਂ ਇਹ ਲੋਕ ਗੁੰਡਾਗਰਦੀ ਤੇ ਉਤਰਨਗੇ ਹੀ ਕਿਉਂਕਿ ਜਨੂੰਨੀ ਕਿਸਮ ਦੇ ਲੋਕ ਦਲੀਲ (ਤਰਕ) ਦੀ ਭਾਸ਼ਾ ਘੱਟ ਹੀ ਸਮਝਦੇ ਹਨ ਪਰ ਆਮ ਸਾਧਾਰਨ ਲੋਕ ਜਿਹੜੇ ਇਹਨਾਂ ਦੇ ਪਿਛਲੱਗ ਹੁੰਦੇ ਹਨ ਉਹਨਾਂ ਦੇ ਦਿਮਾਗ ਵਿਚ ਇਹ ਸਵਾਲ ਕਿਉਂ ਨਹੀਂ ਆਉਂਦਾ ? ਇਹ ਜਾਣਦੇ ਹੋਏ ਵੀ ਅਸੀਂ ਕਿਉਂ ਬੇਖ਼ਬਰ ਹਾਂ ਕਿ ਧਰਮ ਦੇ ਨਾਂ ਤੇ ਅੱਜ ਤੱਕ ਲੱਖਾਂ ਹੀ ਨਹੀਂ ਬਲਕਿ ਕਰੋੜਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਜਾ ਚੁੱਕਾ ਹੈ। ਕਿਸ ਰਾਮ ਰਾਜ ਦੀ ਗੱਲ ਹੋ ਰਹੀ ਹੈ ? ਇਹ ਲੋਕ ਰੋਟੀ ਨਾਲੋਂ ਵੀ ਰਾਮ ਨੂੰ ਜ਼ਿਆਦਾ ਜ਼ਰੂਰੀ ਸਮਝਦੇ ਹਨ ਕਿਉਂ ? ਕਿਉਂਕਿ ਜੇ ਇਹ ਲੋਕ ਤੁਹਾਡੀ ਰੋਟੀ ਖੋਹਣਗੇ ਤਾਂ ਹੀ ਇਹਨਾਂ ਦੀਆਂ ਗੋਗੜਾਂ ਤੇ ਤਿਜੌਰੀਆਂ ਭਰਨਗੀਆਂ।

ਸੋ ਅੱਜ ਲੋੜ ਹੈ ਅਜਿਹੇ ਪ੍ਰਦੂਸ਼ਣ ਤੋਂ ਬਚਣ ਦੀ ਤੇ ਵਿਗਿਆਨਕ ਸਮਝ ਅਪਨਾਉਣ ਦੀ ਤਾਂ ਕਿ ਅਸੀਂ ਆਪਣੀ ਹੋਣੀ ਆਪ ਸਿਰਜ ਸਕੀਏ। □

# ਪੱਥਰੀ ਕੱਢਣ ਵਾਲੇ ਅਖੌਤੀ ਬਾਬੇ (ਰਾਜਸਥਾਨੀ) ਦੀ ਅਸਲੀਅਤ

**—ਹੇਮ ਰਾਜ ਨੰਗਲਾ**

ਇਕ ਪੁਰਾਣੀ ਕਹਾਵਤ ਹੈ, "ਰੋਟੀ ਖਾਈਏ ਸ਼ੱਕਰ ਸੇ, ਦੁਨੀਆਂ ਲੁੱਟੀਏ ਮੱਕਰ ਸੇ।" ਇਹ ਵੀ ਕਿਹਾ ਜਾਂਦਾ ਹੈ ਕਿ ਲੋਕਾਂ ਨੂੰ ਜਿੰਨਾ ਮਰਜ਼ੀ ਲੁੱਟ ਲਉ, ਬਸ ਲੁੱਟਣ ਵਾਲਾ ਚਾਹੀਦੈ। ਇਹ ਇਕ ਕੌੜਾ ਸੱਚ ਹੈ ਕਿ ਅੱਜ ਦੇ ਵਿਗਿਆਨਿਕ ਯੁੱਗ ਵਿਚ ਵੀ ਸਾਡੇ ਦੇਸ਼ ਦੇ ਲੋਕ ਭੇਡਚਾਲ ਵਾਲੀ ਸਥਿਤੀ ਵਿਚ ਪਹਿਲਾਂ ਵਾਂਗ ਹੀ ਵਿਚਰ ਰਹੇ ਹਨ। ਕਿੰਨੇ ਫਿਕਰ ਵਾਲੀ ਗੱਲ ਹੈ ਕਿ ਸਾਡੇ ਸਾਇੰਸਦਾਨ ਚੰਨ ਤੇ ਵਸੋਂ ਕਰਨ ਬਾਰੇ ਸੋਚ ਰਹੇ ਹਨ। ਪਰ ਸਾਡੇ ਲੋਕ ਅੱਜ ਵੀ ਹਰ ਬਿਮਾਰੀ ਦਾ ਇਲਾਜ ਧਾਗੇ ਤਵੀਤਾਂ, ਜਾਦੂ ਟੂਣਿਆਂ ਅਤੇ ਬਲੀਆ ਆਦਿ ਨਾਲ ਕਰਾਉਣ ਦੀ ਸੋਚ ਰੱਖਦੇ ਹਨ। ਛੋਟੇ ਤੇ ਦਰਮਿਆਨੇ ਪਖੰਡੀ ਤਾਂ ਤੁਹਾਨੂੰ ਆਮ ਮਿਲ ਜਾਣਗੇ ਪਰ ਕੁਝ ਬਾਬੇ ਅਜਿਹੇ ਵੀ ਹੁੰਦੇ ਹਨ ਜਿਹੜੇ ਨੈਸ਼ਨਲ ਪੱਧਰ ਤੇ ਲੋਕਾਂ ਨੂੰ ਬੁੱਧੂ ਬਣਾ ਕੇ ਸ਼ਾਹੀ ਠਾਠ ਦੀ ਜ਼ਿੰਦਗੀ ਬਤੀਤ ਕਰ ਰਹੇ ਸਨ।

ਅਜਿਹਾ ਹੀ ਇਕ ਅਖੌਤੀ ਬਾਬਾ ਪਿੰਡ ਡੂੰਗਰਪੁਰ (ਰਾਜਸਥਾਨ) ਵਿਚ ਆਪਣਾ ਧੰਦਾ ਪੂਰੇ ਜ਼ੋਰਾਂ ਸ਼ੋਰਾਂ ਨਾਲ ਚਲਾ ਰਿਹਾ ਹੈ। ਮੁਲਾਣਾ ਸਾਹਿਬ ਦੇ ਨਾਂ ਤੇ ਮਸ਼ਹੂਰ ਇਸ ਬਾਬੇ ਦਾ ਨਾਂ ਐੱਚ. ਕੇ. ਮਲਿਕ ਹੈ। ਦੱਸਿਆ ਜਾਂਦਾ ਹੈ ਕਿ ਇਹ ਬਾਬਾ ਪਹਿਲਾਂ ਸਿੰਚਾਈ ਵਿਭਾਗ ਵਿਚ ਮੁਲਾਜ਼ਮ ਸੀ ਜੋ ਕਿ ਕਿਸੇ ਕਾਰਣ ਮੁਅੱਤਲ ਹੋ ਗਿਆ ਸੀ। ਇਸ ਉਪਰੰਤ ਕਿਸੇ ਨਿੱਜੀ ਲੜਾਈ ਕਾਰਣ ਇਹ ਬਾਬਾ ਜੇਲ੍ਹ ਚਲਿਆ ਗਿਆ। ਜਿਥੋਂ ਇਹ ਮੁਲਾਣਾ ਸਾਹਿਬ ਬਣ ਕੇ ਬਾਹਰ ਆਇਆ ਅਤੇ ਲੋਕਾਂ ਨੂੰ ਲੁੱਟਣ ਦਾ ਨਵਾਂ ਜੁਰਮ ਵੀ ਸਿੱਖ ਆਇਆ।

ਬਿਨਾਂ ਅਪ੍ਰੇਸ਼ਨ ਪੱਥਰੀ ਕੱਢਣ ਤੋਂ ਇਲਾਵਾ ਇਹ ਅਖੌਤੀ ਬਾਬਾ ਔਰਤਾਂ ਤੇ ਮਰਦਾਂ ਦੇ ਸਰੀਰ ਵਿਚੋਂ ਰਸੌਲੀ, ਧਾਗੇ ਤਬੀਤ ਅਤੇ ਰਬੜ ਦੇ ਖਿਡਾਉਣੇ ਤੱਕ ਵੀ ਕੱਢਦਾ ਹੈ। ਇਥੋਂ ਤੱਕ ਕੈਂਸਰ ਵਰਗੀ ਭਿਆਨਕ ਬਿਮਾਰੀ ਦਾ ਇਲਾਜ ਵੀ ਬਾਬਾ ਮਾਮੂਲੀ ਜਿਹੇ ਇਲਾਜ ਨਾਲ ਕਰਦਾ ਹੈ ਪਰ ਅਸਲੀਅਤ ਵਿਚ ਕਿਵੇਂ ਲੋਕਾਂ ਨੂੰ ਬੁੱਧੂ ਬਣਾਉਂਦੇ ਇਹ ਮੈਂ ਵਿਸਥਾਰ ਨਾਲ ਅੱਗੇ ਲਿਖ ਰਿਹਾ ਹਾਂ।

ਲਹਿਰਾਗਾਗਾ ਤੋਂ ਡਾ: ਹਰਭਜਨ ਸਿੱਧੂ (ਮੈਂਬਰ ਤਰਕਸ਼ੀਲ ਸੁਸਾਇਟੀ) ਜਿਸ ਦੇ ਗੁਰਦੇ ਵਿਚ ਪੱਥਰੀ ਸੀ ਅਤੇ ਉਸ ਦਾ ਇਕ ਹੋਰ ਸਾਥੀ ਡਾ: ਸੁਖਵਿੰਦਰ ਸਿੰਘ ਚਾਲੀ ਘੰਟਿਆਂ ਦਾ ਸਫਰ ਕਰਕੇ ਡੂੰਗਰਪੁਰ (ਰਾਜਸਥਾਨ) ਪਹੁੰਚੇ। ਇਥੇ ਵਰਨਣਯੋਗ ਇਹ ਹੈ ਕਿ ਬਾਬੇ ਨੂੰ ਮਿਲਣ ਲਈ ਇਕ ਦਿਨ ਪਹਿਲਾਂ ਟੋਕਨ ਹਾਸਲ ਕਰਨਾ ਪੈਂਦਾ ਹੈ ਅਤੇ ਸਵੇਰੇ ਦੋ ਕੁ ਵਜੇ ਲਾਇਨ ਵਿਚ ਲੱਗ ਕੇ ਕਿਤੇ ਦਿਨ 'ਚ ਵਾਰੀ ਆਉਂਦੀ ਹੈ। ਅੱਗੇ ਸਵਾਲ ਇਹ ਆਉਂਦਾ ਹੈ ਕਿ ਬਾਬਾ ਬਿਨਾਂ ਅਪ੍ਰੇਸ਼ਨ ਇਲਾਜ ਕਿਵੇਂ ਕਰਦਾ ਹੈ? ਡਾ: ਸਿੱਧੂ ਦੇ ਦੱਸੇ ਅਨੁਸਾਰ ਜਿਹੜੇ ਮਰੀਜ਼ ਦੇ ਪੱਥਰੀ ਹੁੰਦੀ ਹੈ ਉਸ ਨੂੰ ਕੋਨੇ ਵਿਚ ਝੁਕਾ ਲਿਆ ਜਾਂਦਾ ਹੈ ਜਿਥੇ ਇਕ ਆਲੇ ਵਿਚ ਬਹੁਤ ਸਾਰੀਆਂ ਪੱਥਰੀਆਂ, ਤਬੀਤ ਧਾਗੇ ਤੇ ਰਬੜ ਦੇ ਖਿਡਾਉਣੇ ਪਏ ਹੋਏ ਹਨ। ਬਾਬਾ ਕੁਝ ਦੇਰ ਮੰਤਰ ਪੜ੍ਹਨ ਦਾ ਨਾਟਕ ਕਰਦਾ ਹੈ ਤੇ ਬਹੁਤ ਹੀ ਚਲਾਕੀ ਨਾਲ ਆਲੇ ਵਿਚੋਂ ਪੱਥਰੀ ਚੁੱਕ ਕੇ ਮਰੀਜ਼ ਨੂੰ ਦਿਖਾ ਦਿੰਦਾ ਹੈ। ਉਸ ਤੋਂ ਬਾਅਦ ਉਹ ਮਰੀਜ਼ ਨੂੰ ਦਵਾਈ ਲਿਖ ਦਿੰਦਾ ਹੈ ਅਤੇ ਐਕਸਰੇ ਕਰਾਉਣ ਤੋਂ ਮਨ੍ਹਾਂ ਕਰਦਾ ਹੈ। ਇਥੇ ਖਾਸ ਗੱਲ ਇਹ ਹੈ ਕਿ ਬਾਬਾ ਜਿਸ ਦੀ ਰਸੌਲੀ ਪ੍ਰਤੱਖ ਦਿਸ ਰਹੀ ਹੋਵੇ ਉਸ ਦਾ ਅਪ੍ਰੇਸ਼ਨ ਨਹੀਂ ਕਰਦਾ ਸਿਰਫ ਦਵਾਈ ਲਿਖ ਦਿੰਦਾ ਹੈ ਕਿਉਂਕਿ ਇਥੇ ਉਸ ਦੀ ਚਲਾਕੀ ਆਮ ਲੋਕ ਵੀ ਦੇਖ ਲੈਣਗੇ। ਇਸ ਤੋਂ ਇਲਾਵਾ ਕੱਢੀ ਗਈ ਪੱਥਰੀ, ਤਬੀਤ ਜੋ ਕੁਝ ਵੀ ਹੋਰ ਖ਼ੂਨ ਨਾਲ ਨਹੀਂ ਬਲਕਿ ਤੇਲ ਨਾਲ ਲਿਬੜੇ ਹੁੰਦੇ ਹਨ। ਲੋਕਾਂ ਦੀ ਲੁੱਟ ਇਥੇ ਹੀ ਬਸ ਨਹੀਂ ਬਾਬੇ ਦੀ ਧਰਮਸ਼ਾਲਾ ਵੀ ਆਪਣੀ ਹੈ। ਦਵਾਈਆਂ ਵਿਚ ਤੇ ਇਥੋਂ ਦੇ ਹੋਟਲਾਂ ਵਿਚ ਵੀ ਬਾਬੇ ਦਾ ਬਾਕਾਇਦਾ ਹਿੱਸਾ ਪੱਤੀ ਹੈ।

ਸ਼ਾਹੀ ਠਾਠ ਨਾਲ ਰਹਿਣ ਵਾਲੇ ਇਸ ਠੱਗ ਬਾਬੇ ਦੀ ਸਿਰਫ ਦੋ ਦਿਨ ਦੀ ਕਮਾਈ ਦੋ ਲੱਖ ਦੇ ਕਰੀਬ ਹੈ। ਬਾਬੇ ਦਾ ਸ਼ਾਹੀ ਦਫਤਰ ਕੀਮਤੀ ਫਰਨੀਚਰ ਅਤੇ ਐਸ. ਟੀ. ਡੀ. ਨਾਲ ਸੁਸ਼ੋਭਿਤ ਹੈ। ਦਫ਼ਤਰ ਦੇ ਦੋ ਦਰਵਾਜ਼ੇ ਹਨ ਇਕ ਆਮ ਲੋਕਾਂ ਲਈ ਅਤੇ ਦੂਸਰਾ ਵੀ. ਆਈ. ਪੀਜ਼. ਲਈ ਹੈ।

ਸਰਕਾਰ ਕੋਈ ਬਹੁਤਾ ਉਸਾਰੂ ਰੋਲ ਨਹੀਂ ਨਿਭਾ ਰਹੀ ਸਗੋਂ ਰਾਜਸਥਾਨੀ ਬਾਬੇ ਵਰਗੇ ਠੱਗਾਂ ਨੂੰ ਉਭਾਰਨ ਵਿਚ ਸਹਿਯੋਗ ਕਰਦੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਹਰ ਅਜਿਹੇ ਅਖੌਤੀ ਬਾਬੇ ਪੀਰ ਨੂੰ ਚੈਲਿੰਜ ਕਰਦੀ ਹੈ ਕਿ ਜੇਕਰ ਉਹ ਕਿਸੇ ਬੀਮਾਰੀ ਦਾ ਆਪਣੀ ਰੱਖੀ ਸ਼ਕਤੀ ਨਾਲ ਇਲਾਜ ਕਰ ਸਕਦਾ ਹੋਵੇ ਤਾਂ ਉਹ ਸੁਸਾਇਟੀ ਵਲੋਂ ਰਖਿਆ ਇਕ ਲੱਖ ਰੁਪਏ ਦਾ ਇਨਾਮ ਜਿੱਤ ਸਕਦਾ ਹੈ।



# ਕੀ ਹਿਪਨੋਟਿਜ਼ਮ ਸਾਰੇ ਮਸਲਿਆਂ ਦਾ ਹੱਲ ਹੈ?

**—ਰਾਮ ਸਵਰਨ ਸਿੰਘ**

ਸਾਡੇ ਸਮਾਜ/ਦੇਸ਼ ਵਿਚ ਵਿਗਿਆਨਕ ਖੋਜਾਂ ਨਾਲੋਂ ਸੁਣੀਆਂ ਸੁਣਾਈਆਂ ਤਰਕਹੀਣ ਅਫਵਾਹਾਂ, ਘਟਨਾਵਾਂ ਤੇ ਵਧੇਰੇ ਯਕੀਨ ਕੀਤਾ ਜਾਂਦਾ ਹੈ। ਅਜਿਹਾ ਜ਼ਿੰਦਗੀ ਦੇ ਹਰ ਖੇਤਰ ਵਿਚ ਵਾਪਰਦਾ ਹੈ। ਹਿਪਨੋਟਿਜ਼ਮ ਸਬੰਧੀ ਵੀ ਇਸ ਤਰ੍ਹਾਂ ਦੇ ਅਨੇਕਾਂ ਭਰਮ-ਭੁਲੇਖੇ ਖੜ੍ਹੇ ਕੀਤੇ ਜਾਂਦੇ ਹਨ। ਥੋਕ ਦੇ ਭਾਅ ਹਿਪਨੋਟਿਜ਼ਮ ਸਬੰਧੀ ਮਿਲਦੀਆਂ ਆਮ ਪੁਸਤਕਾਂ ਵਿਚ ਵੀ ਦਿੱਤੇ ਗਏ ਗਲਤ ਤੱਥ ਆਮ ਹੀ ਦੇਖਣ ਨੂੰ ਮਿਲਦੇ ਹਨ। ਹਿੰਦੀ ਦੀਆਂ ਕਈ ਪੁਸਤਕਾਂ ਵਿਚ ਇਹ ਪੜ੍ਹਨ ਨੂੰ ਮਿਲਦਾ ਹੈ ਕਿ ਹਿਪਨੋਟਿਜ਼ਮ ਸਿੱਖਣ ਨਾਲ ਹਰ ਚੀਜ਼ 'ਪ੍ਰਾਪਤ' ਕੀਤੀ ਜਾ ਸਕਦੀ ਹੈ ਭਾਵ ਹਰ ਸ਼ੈਅ ਨੂੰ ਆਪਣੇ 'ਵੱਸ' 'ਚ ਕੀਤਾ ਜਾ ਸਕਦਾ ਹੈ। ਤਾਂਤਰਿਕ ਜੋਤਿਸ਼ੀ ਤੇ ਹੋਰ ਟੂਣੇ-ਟਾਮਣ ਕਰਨ ਵਾਲੇ ਸ਼ੈਤਾਨ ਲੋਕ ਵੀ ਹਿਪਨੋਟਿਜ਼ਮ ਸਬੰਧੀ ਇਸ ਤਰ੍ਹਾਂ ਦਾ ਕੂੜ ਪ੍ਰਚਾਰ ਹੀ ਕਰਦੇ ਹਨ। ਜਦ ਕਿ ਪੰਜਾਬ ਦੇ ਤਰਕਸ਼ੀਲ ਪਾਠਕ ਜਾਣਦੇ ਹਨ ਕਿ ਹਿਪਨੋਟਿਜ਼ਮ (ਸੰਮੋਹਕ ਨੀਂਦ) ਇਕ ਮਨੋਵਿਗਿਆਨਕ ਪ੍ਰਕਿਰਿਆ ਹੈ ਜਿਸਦੀ ਸਹਾਇਤਾ ਨਾਲ ਮਾਨਸਿਕ ਰੋਗੀਆਂ ਦੇ ਅਚੇਤ ਮਨ 'ਚੋਂ ਭਰਮ-ਭੁਲੇਖੇ ਦੂਰ ਕੀਤੇ ਜਾਂਦੇ ਹਨ। ਹਿਪਨੋਟਿਜ਼ਮ ਇਕ ਨਿਰੋਲ ਵਿਗਿਆਨ ਹੈ, ਜਿਸ ਵਿਚ ਕਿਸੇ ਵਿਅਕਤੀ ਨੂੰ ਆਪਣੇ ਵੱਸ 'ਚ ਕਰ ਸਕਣਾ ਤਾਂ ਕੀ ਸਗੋਂ ਉਸਦੀ ਇੱਛਾ ਦੇ ਉਲਟ ਸੁਝਾਅ ਵੀ ਨਹੀਂ ਦਿੱਤਾ ਜਾ ਸਕਦਾ। ਪੰਜਾਬ 'ਚ ਪਿਛਲੇ ਇਕ ਦਹਾਕੇ ਦੀ ਸਫਲ ਕਾਰਗੁਜ਼ਾਰੀ ਤੋਂ ਤਰਕਸ਼ੀਲਾਂ ਨੇ ਪੰਜਾਬੀਆਂ ਦੇ ਮਨਾਂ 'ਚੋਂ ਬਹੁਤ ਹੱਦ ਤੱਕ ਹਿਪਨੋਟਿਜ਼ਮ ਸਬੰਧੀ ਪੈਦਾ ਕੀਤੇ ਭਰਮ-ਭੁਲੇਖੇ ਦੂਰ ਕੀਤੇ ਹਨ ਪ੍ਰੰਤੂ ਦੇਸ਼ ਦੇ ਹੋਰਨਾਂ ਹਿੱਸਿਆਂ ਵਿਚ ਜਿੱਥੇ ਤਰਕਸ਼ੀਲ ਲਹਿਰ ਕਿਸੇ ਨਾ ਕਿਸੇ ਰੂਪ 'ਚ ਕੰਮ ਨਹੀਂ ਕਰਦੀ ਉਥੇ ਲੋਕਾਂ ਦੇ ਮਨਾਂ 'ਚ ਹਿਪਨੋਟਿਜ਼ਮ ਇਕ ਹਊਆ ਹੈ। ਇਥੇ ਮਈ 93 'ਚ ਯਮੁਨਾਨਗਰ ਵਿਖੇ ਜਾਦੂਗਰਾਂ ਦੇ ਸਾਰਕ ਸੰਮੇਲਨ 'ਚ ਭਾਗ ਲੈਣ ਗਈ ਤਰਕਸ਼ੀਲਾਂ ਦੀ 6 ਮੈਂਬਰੀ ਟੀਮ ਨਾਲ ਵਾਪਰੀ ਇਕ ਦਿਲਚਸਪ ਘਟਨਾ ਵਰਨਣ ਯੋਗ ਹੈ। ਰਾਜਧਾਨੀ ਦਾ ਪ੍ਰਸਿੱਧ ਡੀਲਰ ਜਾਦੂਗਰ ਇੰਦਰਜੀਤ ਤਰਕਸ਼ੀਲਾਂ ਨਾਲ ਇਸ ਗੱਲੋਂ ਬਹਿਸ ਪਿਆ ਕਿ ਤੁਸੀਂ ਹਿਪਨੋਟਾਈਜ਼ ਕਰ ਹੀ ਨਹੀਂ ਸਕਦੇ, ਹਿਪਨੋਟਿਜ਼ਮ ਸਿੱਖ ਸਕਣਾ ਤੇ ਕਰਨਾ ਹਰ ਐਰੇ ਗੈਰੇ ਦਾ ਕੰਮ ਨਹੀਂ ਹੈ। ਉਸ ਦੀਆਂ ਨਜ਼ਰਾਂ ਵਿਚ ਵੀ ਹਿਪਨੋਟਿਜ਼ਮ ਇਕ 'ਗੈਬੀ ਸ਼ਕਤੀ' ਹੀ ਸੀ। ਟੀਮ ਵਲੋਂ ਬਹੁਤ ਸਮਝਾਉਣ ਬੁਝਾਉਣ ਤੇ ਵੀ ਉਸਦੀ ਜਗਿਆਸਾ ਸ਼ਾਂਤ ਨਹੀਂ ਹੋਈ।

ਤਰਕਸ਼ੀਲਾਂ ਨੇ ਪਿਛਲੇ ਦਸ ਸਾਲਾਂ 'ਚ ਹਿਪਨੋਟਿਜ਼ਮ ਦੀ ਲੋਕ ਹਿੱਤਾਂ ਲਈ ਰੱਜ ਕੇ ਵਰਤੋਂ ਕੀਤੀ ਹੈ। ਉਂਜ ਹਿਪਨੋਟਿਜ਼ਮ ਮਨੋਰੰਜਨ ਤੇ ਲੋਕਾਂ ਨੂੰ ਗੁੰਮਰਾਹ ਕਰਨ ਲਈ ਵੀ ਵਰਤਿਆ ਜਾਂਦਾ ਹੈ। ਭੂਤ-ਪ੍ਰੇਤ ਦਿਸਣ, ਡਰ ਲੱਗਣ ਦੇ ਲੱਖਾਂ ਕੇਸਾਂ ਨੂੰ ਤਰਕਸ਼ੀਲਾਂ ਨੇ ਹਿਪਨੋਟਿਜ਼ਮ ਦੀ ਵਰਤੋਂ ਕਰਕੇ ਚੰਗੀ ਜ਼ਿੰਦਗੀ ਜਿਊਣ ਜੋਗੇ ਬਣਾਇਆ ਹੈ। ਤਰਕਸ਼ੀਲਾਂ ਵੱਲੋਂ ਹੱਲ ਕੀਤੇ ਅਜੀਬੋ ਗਰੀਬ। ਰਹਸਮਈ ਕੇਸਾਂ ਦੀਆਂ ਰਿਪੋਰਟਾਂ ਜਦ ਅਖ਼ਬਾਰਾਂ 'ਚ ਪੜ੍ਹਨ ਨੂੰ ਮਿਲਦੀਆਂ ਹਨ ਤਾਂ ਆਮ ਪਾਠਕ ਹਿਪਨੋਟਿਜ਼ਮ ਨੂੰ ਵਧਾ ਚੜ੍ਹਾ ਕੇ ਵੇਖਦੇ ਹਨ। ਉਹ ਤਰਕਸ਼ੀਲਾਂ ਨੂੰ ਮਿਲਕੇ ਅਕਸਰ ਹੀ ਇਸਨੂੰ ਸਿੱਖਣ ਦੀ ਆਪਣੀ ਇੱਛਾ ਪ੍ਰਗਟਾਉਂਦੇ ਹਨ। ਕਈ ਤਰਕਸ਼ੀਲ ਪਾਠਕਾਂ ਨੂੰ ਇਸਨੂੰ ਜਾਣਨ। ਸਿੱਖਣ ਦੀ ਇੱਛਾ ਪਾਗਲਪਣ ਦੀ ਹੱਦ ਤੱਕ ਹੈ। ਗੁਰਦਾਸਪੁਰ ਦੇ ਇਕ ਪਾਠਕ ਮਿੱਤਰ ਨੂੰ ਜਦ ਪ੍ਰਮੁੱਖ ਤਰਕਸ਼ੀਲ ਆਗੂਆਂ ਨੂੰ ਮਿਲਣ ਤੇ ਚਿੱਠੀ ਪੱਤਰ ਕਰਨ ਉਪਰੰਤ ਵੀ ਹਿਪਨੋਟਿਜ਼ਮ ਬਾਰੇ ਤਸੱਲੀ ਨਾ ਹੋਈ ਤਾਂ ਉਸਨੇ ਮੈਨੂੰ ਇੱਕ ਧਮਕੀ ਪੱਤਰ ਭੇਜਿਆ ਕਿ ਜੇਕਰ ਉਸਨੂੰ ਹਿਪਨੋਟਾਈਜ਼ ਕਰਨਾ ਨਾ ਸਿਖਾਇਆ ਗਿਆ ਤਾਂ ਉਹ ਆਤਮ-ਹੱਤਿਆ ਕਰ ਲਏਗਾ। ਸ਼ਾਇਦ ਅਜਿਹੇ ਪਾਠਕਾਂ ਦੇ ਮਨਾਂ 'ਚ ਇਹ ਭਰਮ ਹੈ ਕਿ ਹਿਪਨੋਟਾਈਜ਼ ਸਿੱਖਣ ਨਾਲ ਉਹ ਅਸੰਭਵ ਵਸਤੂ ਨੂੰ ਵੀ ਪ੍ਰਾਪਤ ਕਰ ਲੈਣਗੇ।

ਸੁਸਾਇਟੀ ਦੇ ਪ੍ਰਭਾਵਸ਼ਾਲੀ ਕੰਮ ਕਾਜ ਸਦਕਾ ਲੋਕਾਂ ਉਪਰ ਇਸਦਾ ਸਾਰਥਿਕ ਪ੍ਰਭਾਵ ਹੈ। ਪਰ ਜ਼ਿਆਦਾ ਤਾਂ ਉਹ ਤਰਕਸੀਲਾਂ ਦੀ ਹਿਪਨੋਟਿਜ਼ਮ ਦੀ ਕਲਾ ਤੋਂ ਹੀ

ਪ੍ਰਭਾਵਿਤ ਹਨ। ਹਿਪਨੋਟਿਜ਼ਮ ਬਾਰੇ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਲੇਖਾਂ ’ਚ ਲਿਖਣ ਤੇ ਕਿ ਇਸ ਨਾਲ ਕਾਫ਼ੀ ਹੱਦ ਤੱਕ ਨਸ਼ਿਆਂ ਆਦਿ ਤੋਂ ਛੁਟਕਾਰਾ ਦਿਵਾਇਆ ਜਾ ਸਕਦਾ ਹੈ, ਨਸ਼ੱਈਆਂ ਦੇ ਵਾਰਸਾਂ ਵੱਲੋਂ ਵੱਡੀ ਪੱਧਰ ਤੇ ਸੁਸਾਇਟੀ ਦੇ ਵਰਕਰਾਂ ਕੋਲ ਪਹੁੰਚ ਕੀਤੀ ਜਾਂਦੀ ਹੈ ਜਦ ਕਿ ਉਹਨਾਂ ਦਾ ਮਰੀਜ਼ ਖੁਦ ਨਸ਼ਾ ਛੱਡਣ ਲਈ ਤਿਆਰ ਨਹੀਂ ਹੁੰਦਾ। ਡਿਪਰੈਸ਼ਨ ਦੇ ਪੁਰਾਣੇ। ਵਿਗੜੇ ਰੋਗੀ ਤੇ ਹੋਰਨਾਂ ਸਭ ਪਾਸਿਆਂ ਤੋਂ ਹਾਰ ਚੁੱਕੇ ਰੋਗੀ ਮਨੋਰੋਗ ਇਲਾਜ ਕੇਂਦਰਾਂ ਤੇ ਪਹੁੰਚ ਕਰਦੇ ਹਨ। ਪੂਰਨ ਪੜਤਾਲ ਉਪਰੰਤ ਜਦ ਕੁਝ ਕਰ ਸਕਣ ਤੋਂ ਅਸਮਰਥਤਾ ਪ੍ਰਗਟਾਈ ਜਾਂਦੀ ਹੈ ਤਾਂ ਰੋਗੀਆਂ ਨਾਲ ਆਏ ਵਾਰਸ ਕਹਿੰਦੇ ਹਨ, ਤੁਸੀਂ ਆਪਣਾ ਕੰਮ ਤੇ ਕਰਕੇ ਵੇਖ ਲਓ ਭਾਵ ਹਿਪਨੋਟਾਈਜ਼ ਕਰ ਦਿਓ। ਬਿਨਾ ਸ਼ੱਕ ਆਮ ਲੋਕਾਂ ਦੀਆਂ ਨਜ਼ਰਾਂ ’ਚ ਹਿਪਨੋਟਾਈਜ਼ ਹਰ ਬੀਮਾਰੀ ਦਾ ਇਲਾਜ ਹੈ ਜਦਕਿ ਅਸਲ ’ਚ ਅਜਿਹਾ ਨਹੀਂ ਹੈ ਸੂਝਵਾਨ ਤਰਕਸ਼ੀਲ ਪਾਠਕ ਜਾਣਦੇ ਹਨ ਕਿ ਹਿਪਨੋਟਿਜ਼ਮ ਇਕ ਉਹ ਮਨੋਵਿਗਿਆਨਕ ਪ੍ਰਕਿਰਿਆ ਹੈ ਜਿਸ ਨਾਲ ਸਧਾਰਣ ਪੱਧਰ ਦੇ ਮਾਨਸਿਕ ਰੋਗੀਆਂ ਨੂੰ ਅਚੇਤ ਅਵਸਥਾ ਵਿਚ ਲਿਜਾਕੇ ਉਸਦੇ ਮਨ ’ਚੋਂ ਯੋਗ ਸੁਝਾਵਾਂ ਨਾਲ ਪਾਏ ਜਾਂਦੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਜਾਂਦਾ ਹੈ। ਅਜਿਹੇ ਮਰੀਜ਼ਾਂ ਦੀ ਅਨੇਕਾਂ ਕਿਸਮਾਂ ਹੋ ਸਕਦੀਆਂ ਹਨ ਜਿਵੇਂ ਰਾਤ ਨੂੰ ਡਰ ਲੱਗਣਾ, ਭੂਤ-ਪ੍ਰੇਤ ਦਾ ਦਿਸਣਾ, ਸੁਪਨਿਆਂ ’ਚ ਡਰ ਲੱਗਣਾ, ਕਸਰ। ਖੇਡ ਆਉਣਾ, ਘਰੋਂ ਭੱਜ ਉੱਠਣਾ, ਘਰ ਦੇ ਭਾਂਡੇ ਭੰਨਣਾ, ਪਰਿਵਾਰ ਨੂੰ ਮੰਦਾ ਚੰਗਾ ਬੋਲਣਾ, ਹਰ ਵਕਤ ਮੰਜਾ ਮੱਲੀ ਰੱਖਣਾ ਆਦਿ। ਇਹ ਤਰਕਸ਼ੀਲਾਂ ਦੀ ਮਿਹਨਤ ਤੇ ਸਿਰੜ ਦਾ ਨਤੀਜਾ ਹੈ ਕਿ ਉਹਨਾਂ ਨੇ ਸਮੁੱਚੇ ਪੰਜਾਬ ’ਚ ਬੇਆਸ ਹੋਏ ਸੈਂਕੜੇ ਮਾਨਸਿਕ ਰੋਗੀਆਂ ਨੂੰ ਆਪਣੇ ਮਨੋਵਿਗਿਆਨਕ ਢੰਗ ਤਰੀਕਿਆਂ ਨਾਲ ਠੀਕ ਕੀਤਾ ਹੈ। ਪਰ ਇਸਦਾ ਮਤਲਬ ਇਹ ਹਰਗਿਜ਼ ਨਹੀਂ ਹੈ ਕਿ ਹਿਪਨੋਟਿਜਮ ਸਾਰੇ ਮਸਲਿਆਂ ਦਾ ਹੱਲ ਹੈ ਜਾਂ ਇਸ ਦੀ ਵਰਤੋਂ ਕਰਕੇ ਹਰ ਮਾਨਸਿਕ ਰੋਗੀ ਨੂੰ ਠੀਕ ਕੀਤਾ ਜਾ ਸਕਦਾ ਹੈ। ਇਹ ਤੇ ਇਕ ਸਾਰਥਿਕ ਯਤਨ ਹੈ, ਰੋਗੀ ਨੂੰ ਵਿਸ਼ਵਾਸ ਦਿਵਾਉਣ ਦਾ, ਪਰ ਇਹ ਵੱਖਰੀ ਗੱਲ ਹੈ ਕਿ ਤਰਕਸ਼ੀਲਾਂ ਦੇ ਅਜਿਹੇ ਯਤਨਾਂ ਨੂੰ ਵੱਡੀ ਪੱਧਰ ਤੇ ਸਫਲਤਾ ਮਿਲੀ ਹੈ।

ਉਪਰੋਕਤ ਸੰਖੇਪ ਚਰਚਾ ਤੋਂ ਬਾਅਦ ਹਿਪਨੋਟਿਜ਼ਮ ਨੂੰ ਹਰ ਮਸਲੇ ਦਾ ਹੱਲ ਸਮਝਣ ਵਾਲੇ ਪਾਠਕ ਮਿੱਤਰਾਂ ਤੇ ਆਮ ਲੋਕਾਂ ਨੂੰ ਆਪਣੇ ਮਨਾਂ ’ਚ ਪਏ ਇਸ ਸ਼ੰਕੇ ਨੂੰ ਦੂਰ ਕਰ ਲੈਣਾ ਚਾਹੀਦਾ ਹੈ। ਹਿਪਨੋਟਿਜ਼ਮ ਦੀ ਆਪਣੀ ਸਾਰਥਿਕਤਾ ਹੈ ਪ੍ਰੰਤੂ ਮਾਨਸਿਕ ਰੋਗੀ ਦੀਆਂ ਹਾਲਤਾਂ, ਉਸ ਨਾਲ ਪ੍ਰਗਟਾਈ ਹਮਦਰਦੀ ਨੇ ਪੁਰਾਣੇ ਕੇਸਾਂ ਵਿਚ ਡਾਕਟਰੀ ਦਵਾਈ ਦੀ ਅਹਿਮੀਅਤ ਨੂੰ ਘਟਾ ਕੇ ਨਹੀਂ ਵੇਖਣਾ ਚਾਹੀਦਾ। ਨਾਲ ਹੀ ਹਿਪਨੋਟਿਜ਼ਮ ਨੂੰ ਨਿੱਜੀ ਹਿੱਤਾਂ ਲਈ ਵਰਤਣ ਵਾਲੇ ਇਸ ਬਾਰੇ ਭਰਮ ਭੁਲੇਖੇ ਖੜੇ ਕਰਨ ਵਾਲੇ ਸ਼ੈਤਾਨਾਂ ਤੋਂ ਵੀ ਸੁਚੇਤ ਰਹਿਣ ਦੀ ਲੋੜ ਹੈ।

---

ਕਾਵਿ-ਵਿਅੰਗ :

## ਚੂੰਢੀਵੱਢ ਬਾਬੇ

ਪਿੰਡ ਪਿੰਡ ਦੇ ਵਿੱਚ ਨੇ ਬਹੁਤ ਬੈਠੇ, ਨੌਸਰਬਾਜ, ਝੂਠੇ, ਭੂਤ-ਕੱਢ ਬਾਬੇ।
ਪਹਿਲੇ ਤੋੜ ਦੀ ਬਿਨਾਂ ਨਾ ਗੱਲ ਸੁਣਦੇ, ਬਿਨ-ਬਾਂਗਿਆਂ ਦੇ ਚੱਬਣ ਹੱਡ ਬਾਬੇ।
ਪਾੜ ਲੋਕਾਂ ਦੇ ਘਰਾਂ ਵਿਚ ਲਾਉਣ ਦੇ ਲਈ, ਨਾਲ ਨੇਤਾ ਦੇ ਰਹਿਣ ਰਲਗੱਡ ਬਾਬੇ।
ਦੁਸ਼ਮਣ ਇਹ ਨੇ ਤਰਕ ਅਤੇ ਰੌਸ਼ਨੀ ਦੇ, ਢੌਂਗੀ, ਦੁਰਾਚਾਰੀ ਚੂੰਢੀਵੱਢ ਬਾਬੇ।

## ਤਰਕਸ਼ੀਲਤਾ

ਯੱਗ ਕੀਤਿਆਂ ਮੀਂਹ ਨੇ ਨਹੀਂ ਪੈਣਾ, ਮੁਫ਼ਤ ਵਿਚ ਨਾ ਉੱਨ ਲੁਹਾਓ ਲੋਕੋ।
ਮੀਂਹ ਪਾਉਂਦੀਆਂ ਨੇ ਮੌਨਸੂਨ ਪੌਣਾਂ, ਕਾਹਤੋਂ ਇੰਦਰ ਦੇ ਗੁਣ ਤੁਸੀਂ ਗ ਓ ਲੋਕੋ।
ਝੂਠੇ ਪੀਰ, ਵਲੀਆਂ ਅਤੇ ਔਲੀਆਂ ਤੋਂ, ਨਾਲ ਸਮਝ ਦੇ ਪੱਲਾ ਬਚਾਓ ਲੋਕੋ।
ਖੁਸ਼ ਰਹਿਣਾ ਤਾਂ ਤਰਕ ਦੇ ਬਣੋਂ ਸਾਥੀ, ਏਸੇ ਧਰਤ ਨੂੰ ਸਵਰਗ ਬਣਾਓ ਲੋਕੋ।

—ਬਲਦੇਵ ਸਿੰਘ ਆਜ਼ਾਦ



# ਪੁਨਰਜਨਮ ਦਾ ਇਕ ਹੋਰ ਕੇਸ ਫਰਾਡ ਨਿਕਲਿਆ

—ਪ੍ਰਕਾਸ਼ ਸਿੰਘ ਡੱਬਵਾਲੀ

ਬੀਤੇ ਦਿਨੀਂ ਮੰਡੀ ਡੱਬਵਾਲੀ ਦੇ ਨਾਲ ਲੱਗਦੇ ਪਿੰਡ ਡੱਬਵਾਲੀ ਵਿਚ ਪੰਜ ਸਾਲਾ ਲੜਕੀ ਸਵਰਨੀ ਦੇ ਪੁਨਰਜਨਮ ਦਾ ਕੇਸ, ਪੰਜਾਬ ਕੇਸਰੀ ਅਖ਼ਬਾਰ ਵਿਚ ਚਰਚਾ ਦਾ ਵਿਸ਼ਾ ਬਣਿਆ ਸੀ, ਖ਼ਬਰ ਅਨੁਸਾਰ ਲੜਕੀ ਦਾ ਪੁਨਰ-ਜਨਮ ਹੋਇਆ ਹੈ ’ਤੇ ਉਸਦਾ ਪਿੱਛਲਾ ਪਿੰਡ ਮੰਡੀ ਡੱਬਵਾਲੀ ਤੋਂ ਕੋਈ ਛੇ ਕਿਲੋਮੀਟਰ ਦੂਰ ਸ਼ੇਰਗੜ੍ਹ ਹੈ ਅਤੇ ਉਸਦਾ ਪਿੱਛਲਾ ਨਾਮ ਪਾਲ (ਲੜਕਾ) ਹੈ। ਇਸ ਖ਼ਬਰ ਨੂੰ ਪੜ੍ਹ ਕੇ, ਇਸ ਚਰਚਿਤ ਕੇਸ ਦੀ ਅਸਲੀਅਤ ਲੋਕਾਂ ਨੂੰ ਦੱਸਣ ਤੇ ਅੰਧ ਵਿਸ਼ਵਾਸ਼ੀ ਗੈਰ ਵਿਗਿਆਨਕ ਪ੍ਰਚਾਰ ਨੂੰ ਰੋਕਣ ਲਈ, ਇਕਾਈ ਕਿਲਿਆਂ ਵਾਲੀ/ਡੱਬਵਾਲੀ ਦੇ ਪ੍ਰਧਾਨ ਸ੍ਰੀ ਗੁਰਦੀਪ ਸਿੰਘ ਦੀ ਅਗਵਾਈ ਹੇਠ, ਪਹਿਲਾਂ ਪਿੰਡ ਡੱਬਵਾਲੀ ਅਤੇ ਫਿਰ ਸ਼ੇਰਗੜ੍ਹ ਜਾ ਕੇ ਸਬੰਧਤ ਵਿਅਕਤੀਆਂ ਤੋਂ ਪੁੱਛ ਪੜਤਾਲ ਕੀਤੀ। ਪੜਤਾਲੀਆ ਟੀਮ ਵਿਚ ਜਗਤਾਰ ਸਿੰਘ, ਪ੍ਰਕਾਸ਼ ਸਿੰਘ ਅਤੇ ਗੁਰਜੰਟ ਸਿੰਘ ਸ਼ਾਮਲ ਸਨ।

ਪਰਿਵਾਰ ਵਲੋਂ ਪ੍ਰਚਾਰੀ ਕਹਾਣੀ ਅਨੁਸਾਰ ਲੜਕੀ ਸਵਰਨੀ ਦਾ ਪੁਨਰਜਨਮ ਹੋਇਆ ਹੈ। ਉਸਦਾ ਪਿਛਲੇ ਜਨਮ ਦਾ ਨਾਮ ਪਾਲ ਹੈ, ਪਿੰਡ ਸ਼ੇਰਗੜ੍ਹ ਹੈ। ਅਤੇ ਉਸਦਾ ਦੂਜੀ ਵਾਰ ਜਨਮ 30-7-1989 ਨੂੰ ਹੋਇਆ ਜੋ ਕਿ ਟੀਮ ਦੇ ਮੈਂਬਰਾਂ ਨੇ ਉਸਦੇ ਜੱਚਾ ਬੱਚਾ ਰਕਸ਼ਾ ਕਾਰਡ ਤੋਂ ਵੇਖਿਆ। ਘਰ ਵਾਲਿਆਂ ਨੇ ਵੀ ਦੱਸਿਆ ਕਿ ਉਸਨੇ 2 ਸਾਲ ਦੀ ਉਮਰ ਵਿਚ ਹੀ ਪਿੱਛਲੇ ਜਨਮ ਸੰਬੰਧੀ ਸਭ ਕੁੱਝ ਦੱਸਣਾ ਸ਼ੁਰੂ ਕਰ ਦਿੱਤਾ ਸੀ, ਪਰ ਅਸੀਂ ਗੌਲਿਆ ਨਹੀਂ। ਜਦੋਂ ਇਸਨੇ ਸੱਥ ਵਿਚ ਜਾ ਕੇ ਬੰਦਿਆਂ ਕੋਲ ਕਹਿਣਾ ਸ਼ੁਰੂ ਕਰ ਦਿੱਤਾ ਤਾਂ ਸਾਨੂੰ ਸੱਚ ਮੰਨਣਾ ਪਿਆ। ਇੱਥੇ ਇਕ ਗੱਲ ਧਿਆਨ ਨਾਲ ਵੇਖਣ ਯੋਗ ਇਹ ਹੈ ਕਿ ਪਾਲ ਦੀ ਮੌਤ ਉਸਦੇ ਪਰਿਵਾਰ ਦੇ ਦੱਸਣ ਅਨੁਸਾਰ 15-10-89 ਦਿਨ ਐਤਵਾਰ ਸ਼ਾਮ 5-45 ਤੇ ਹੋਈ ਅਤੇ ਸਵਰਨੀ ਦਾ ਜਨਮ 30-7-89 ਨੂੰ ਯਾਨੀ ਕਿ ਪਾਲ ਦੀ ਮੌਤ ਤੋਂ ਢਾਈ ਮਹੀਨੇ ਪਹਿਲਾਂ ਹੋਇਆ।

ਪਿੰਡ ਡੱਬਵਾਲੀ ਜਾ ਕੇ ਸਵਰਨੀ ਨਾਲ ਮੁਲਾਕਾਤ ਦੌਰਾਨ ਹੋਈਆਂ ਗੱਲਾਂ ਦਾ ਵੇਰਵਾ ਇੰਜ ਹੈ।

ਪ੍ਰਸ਼.5—ਤੇਰਾ ਪਿੱਛਲੇ ਜਨਮ ਦਾ ਨਾਮ ਕੀ ਹੈ ?

ਉੱਤਰ—ਪਾਲ।

ਪ੍ਰਸ਼ਨ—ਤੇਰੇ ਪਿੱਛਲੇ ਬਾਪ ਦਾ ਨਾਮ ਕੀ ਹੈ ?

ਉੱਤਰ—ਦਾਰਾ। (ਅਸਲ ਵਿਚ ਨਾਮ ਦਲਬਾਰ ਸਿੰਘ ਹੈ)।

ਪ੍ਰਸ਼ਨ—ਤੇਰੇ ਬਾਪ ਹੋਰੀਂ ਕਿੰਨੇ ਭਰਾ ਸਨ ?

ਉੱਤਰ—ਤਿੰਨ। (ਅਸਲ ਵਿਚ ਪਾਲ ਦੇ ਬਾਪ ਹੋਰੀਂ ਚਾਰ ਭਰਾ ਸਨ, ਦਲਬਾਗ, ਗਮਦੂਰ, ਸਰਦੂਲ ਤੇ ਚੰਦ ਸਿੰਘ।)

ਪ੍ਰਸ਼ਨ—ਤੇਰੇ ਕਿੰਨੇ ਭਰਾ ਸਨ ?

ਉੱਤਰ—ਅਸੀਂ ਤਿੰਨ ਭਰਾ ਸਾਂ। (ਅਸਲ ਵਿਚ ਪਾਲ ਹੋਰੀਂ ਦੋ ਭਰਾ ਸਨ। ਪਾਲ ਅਤੇ ਭੁਪਿੰਦਰ ਸਿੰਘ।)

ਪ੍ਰਸ਼ਨ—ਤੇਰੇ ਮਾਮੇ ਦੇ ਮੁੰਡੇ ਦਾ ਕੀ ਨਾਮ ਹੈ ?

ਉੱਤਰ—ਦਾਨਾ। (ਅਸਲ ਵਿਚ ਮਾਮਾ ਹੈ ਨਹੀਂ।)

ਪ੍ਰਸ਼ਨ—ਤੇਰੀ ਮੌਤ ਕਿਵੇਂ ਹੋਈ ?

ਉੱਤਰ—ਪੌੜੀ ਉੱਤੋਂ ਡਿੱਗਣ ਨਾਲ। (ਅਸਲ ਵਿਚ ਮੌਤ ਕੈਂਸਰ ਨਾਲ, —9 ਸਾਲ ਇਲਾਜ ਚੱਲਣ ਤੋਂ ਬਾਅਦ ਹੋਈ ਸੀ।)

ਪ੍ਰਸ਼ਨ—ਤੁਸੀਂ ਕਿੰਨੀਆਂ ਜਮਾਤਾਂ ਪੜ੍ਹੇ ਹੋ ?

ਉੱਤਰ—ਤਿੰਨ। (ਅਸਲ ਵਿਚ ਪਾਲ 8 ਪੜ੍ਹਿਆ ਸੀ ?)

ਪ੍ਰਸ਼ਨ—ਤੂੰ ਕਿਸ ਸਕੂਲ ਵਿਚ ਪੜ੍ਹਿਆ ਸੀ ?

ਉੱਤਰ—ਪਿੰਡ ਵਿਚ, ਸਕੂਲ ਘਰ ਦੇ ਕੋਲ ਹੈ। (ਸਕੂਲ ਘਰ ਤੋਂ ਕਾਫੀ ਦੂਰ ਬਾਹਰ ਹੈ ਅਤੇ ਪਾਲ ਇਕ ਵੀ ਕਲਾਸ ਪਿੰਡ ’ਚ ਨਹੀਂ ਪੜ੍ਹਿਆ ਉਹ ਤਾਂ ਸਕਤੇ ਖੇੜੇ ਪੜ੍ਹਦਾ ਸੀ।)

ਪ੍ਰਸ਼ਨ ਤੁਹਾਡੇ ਘਰ ’ਚ ਹੋਰ ਕੀ ਕੀ ਸੀ ?

ਉੱਤਰ—8 ਕਬੂਤਰ ਅਤੇ ਚੌਂਤਰੇ ਤੇ ਛੱਤਰੀ ਲੱਗੀ ਹੋਈ ਸੀ। (ਅਸਲ ’ਚ ਪਾਲ ਨੇ ਕਦੇ ਵੀ ਕਬੂਤਰ ਨਹੀਂ

ਸਨ ਰੱਖੇ ਅਤੇ ਨਾ ਹੀ ਚੌਂਤਰੇ ਤੇ ਛੱਤਰੀ ਲੱਗੀ ਸੀ।

ਪ੍ਰਸ਼ਨ—ਕੀ ਤੂੰ ਕਦੇ ਮੰਡੀ ਡੱਬਵਾਲੀ ਪੜ੍ਹਿਆ ਸੀ ?

ਉੱਤਰ—ਹਾਂ, ਮੰਡੀ ਛੇ ਨੰਬਰ ਤੱਕ ਪੜ੍ਹਿਆ ਸੀ। (ਅਸਲ 'ਚ ਪਾਲ ਮੰਡੀ ਪੜ੍ਹਿਆ ਹੀ ਨਹੀਂ ਸੀ।)

ਪ੍ਰਸ਼ਨ—ਤੂੰ ਕਿੰਨੇ ਵਜੇ ਮਰਿਆ ਸੀ ?

ਉੱਤਰ—ਭੁੱਲ ਗਿਆ।

ਪ੍ਰਸ਼ਨ—ਤੁਹਾਡੇ ਖੇਤ ਵਿਚ ਕੀ-ਕੀ ਹੈ ?

ਉੱਤਰ—ਸਾਡੇ ਖੇਤ ਬੋਰ ਲੱਗਿਆ ਹੋਇਆ ਹੈ। (ਅਸਲ 'ਚ ਪਾਲ ਦੇ ਖੇਤ ਕੋਈ ਬੋਰ ਨਹੀਂ ਹੈ।)

ਪ੍ਰਸ਼ਨ—ਜਿਸ ਸਮੇਂ ਤੇਰੀ ਮੌਤ ਹੋਈ, ਤੂੰ ਕਿਸ ਚੀਜ਼ ਨਾਲ ਖੇਡਦਾ ਸੀ ?

ਉੱਤਰ—ਛੋਟੇ ਜਿਹੇ ਟਰੈਕਟਰ ਨਾਲ। (ਅਸਲ ਵਿਚ ਪਾਲ 24 ਸਾਲ ਦਾ ਹੋ ਕੇ ਮਰਿਆ ਹੈ ਅਤੇ ਉਹ ਆਪਣੇ ਇਕ ਦੋਸਤ ਨਾਲ ਤਾਸ਼ ਖੇਡ ਰਿਹਾ ਸੀ।)

ਪ੍ਰਸ਼ਨ—ਤੁਹਾਡੇ ਕਿਹੜੇ ਰੰਗ ਦਾ ਟਰੈਕਟਰ ਹੈ ?

ਉੱਤਰ—ਹਰੇ ਰੰਗ ਦਾ। (ਅਸਲ 'ਚ ਪਾਲ ਦੇ ਘਰ 'ਚ ਲਾਲ ਰੰਗ ਦਾ ਇੰਟਰਨੈਸ਼ਨਲ ਟਰੈਕਟਰ ਹੈ।)

ਪ੍ਰਸ਼ਨ—ਤੂੰ ਹੁਣ ਕਿੱਥੇ ਰਹਿਣਾ ਪਸੰਦ ਕਰਦੀ ਹੈਂ ?

ਉੱਤਰ—ਪਿੰਡ ਡੱਬਵਾਲੀ 'ਚ ਸ਼ੇਰਗੜ੍ਹ ਮੇਰਾ ਜੀ ਨਹੀਂ ਲਗਦਾ। (ਜਦਕਿ ਘਰ ਵਾਲੇ ਕਹਿ ਰਹੇ ਸਨ ਕਿ ਕੁੜੀ ਸ਼ੇਰਗੜ੍ਹ ਜਾਣ ਲਈ ਰੋਂਦੀ ਹੈ।)

ਪ੍ਰਸ਼ਨ—ਤੁਹਾਡੇ ਘਰ ਵਿਚ ਕੋਈ ਦੁਕਾਨ ਸੀ ?

ਉੱਤਰ—ਨਹੀਂ। (ਪਰ ਘਰ ਵਿਚ ਉਸ ਸਮੇਂ ਸ਼ਰਾਬ ਦਾ ਠੇਕਾ ਸੀ।)

ਪ੍ਰਸ਼ਨ—ਤੇਰੇ ਨਾਨੇ ਦਾ ਕੀ ਨਾਮ ਹੈ ?

ਉੱਤਰ—ਹੈ ਨਹੀਂ ਸੀ। (ਅਸਲ ਵਿਚ ਨਾਨਾ ਜਿਊਂਦਾ ਹੈ ਅਤੇ ਉਸਦਾ ਨਾਮ ਗੁਰਦਿਆਲ ਸਿੰਘ ਹੈ।)

ਪ੍ਰਸ਼ਨ—ਤੁਹਾਡੇ ਕੋਲ ਚੜ੍ਹਣ ਲਈ ਕੋਈ ਚੀਜ਼ ਸੀ ?

ਉੱਤਰ—ਜੀਪ ਹਰੇ ਰੰਗ ਦੀ। (ਪਾਲੇ ਕੋਲ ਅਸਲ ਵਿਚ ਕੋਈ ਜੀਪ ਨਹੀਂ ਸੀ।)

ਪ੍ਰਸ਼ਨ—ਤੇਰੇ ਨਾਨਕੇ ਕਿੱਥੇ ਹਨ ?

ਉੱਤਰ—ਪੰਨੀ ਵਾਲੇ (ਅਸਲ 'ਚ ਪੰਨੀ ਵਾਲੇ ਹੁਣ ਕੁੜੀ ਦੇ ਨਾਨਕੇ ਹਨ ਅਤੇ ਪਾਲ ਦੇ ਨਾਨਕੇ ਕੋਟ ਭਾਰੇ ਬਠਿੰਡੇ ਕੋਲ ਹਨ।)

ਪ੍ਰਸ਼ਨ—ਤੂੰ ਕਿੰਨਾ ਚਿਰ ਬਿਮਾਰ ਰਿਹਾ ?

ਉੱਤਰ—ਦੋ ਸਾਲ (ਅਸਲ ਵਿਚ ਪਾਲਾ 8-9 ਸਾਲ ਬਿਮਾਰ ਰਹਿਣ ਬਾਅਦ ਬਲੱਡ ਕੈਂਸਰ ਨਾਲ ਮਰਿਆ ਸੀ।

ਪ੍ਰਸ਼ਨ—ਤੁਹਾਡੇ ਕੋਲ ਜ਼ਮੀਨ ਕਿੰਨੀ ਹੈ ?

ਉੱਤਰ—ਲੱਖ ਕਰੋੜ।

ਪ੍ਰਸ਼ਨ—ਤੇਰੀਆਂ ਭੈਣਾਂ ਕਿੰਨੀਆਂ ਸਨ ?

ਉੱਤਰ—ਇਕ, ਨਾਮ ਸਿਮਰੀ ਸੀ। (ਪਰ ਪਾਲ ਦੇ ਕੋਈ ਭੈਣ ਨਹੀਂ ਸੀ।)

ਪਿੰਡ ਡੱਬਵਾਲੀ ਉਪਰੋਕਤ ਗੱਲ ਕਰਨ ਤੋਂ ਬਾਅਦ ਟੀਮ ਨੇ ਪਿੰਡ ਸ਼ੇਰਗੜ੍ਹ ਜਾ ਕੇ ਮ੍ਰਿਤਕ ਪਾਲ ਦੀ ਮਾਂ, ਬਾਪ ਦਲਬਾਗ ਸਿੰਘ ਅਤੇ ਭਾਈ ਭੁਪਿੰਦਰ ਨਾਲ ਗੱਲਬਾਤ ਕੀਤੀ। ਉਹਨਾਂ ਨੇ ਦੱਸਿਆਂ ਕਿ ਸਭ ਤੋਂ ਪਹਿਲਾਂ ਪਿੰਡ ਡੱਬਵਾਲੀ ਦੀ ਕੁੜੀ ਜਿਸਦਾ ਨਾਮ ਕਾਕੂ ਹੈ ਜੋ ਕਿ ਸਾਡੇ ਪਿੰਡ ਸ਼ੇਰਗੜ੍ਹ ਵਿਚ ਵਿਆਹੀ ਹੋਈ ਹੈ, ਨੇ ਸਾਨੂੰ ਦੱਸਿਆ ਕਿ ਇਸ ਤਰ੍ਹਾਂ ਪਾਲ ਦਾ ਪੁਨਰਜਨਮ ਹੋਇਆ ਸੁਣੀਂਦਾ ਹੈ। ਸੁਣਦੇ ਸਾਰ ਪਾਲ ਦਾ ਭਰਾ ਭੁਪਿੰਦਰ ਸਿੰਘ ਅੱਠ ਆਦਮੀ ਨਾਲ ਲੈ ਕੇ ਪਿੰਡ ਡੱਬਵਾਲੀ ਪਹੁੰਚਿਆ। ਪਾਲ ਦੇ ਭਰਾ ਭੁਪਿੰਦਰ ਨੇ ਦੱਸਿਆ ਕਿ ਜਦੋਂ ਮੈਂ ਕੁੜੀ ਕੋਲ ਗਿਆ ਤਾਂ ਮੈਂ ਉਸਨੂੰ ਪੁੱਛਿਆ ਕਿ ਦੱਸ ਮੈਂ ਕੌਣ ਹਾਂ। ਤਾਂ ਉਸਨੇ ਕਿਹਾ ਕਿ ਮੈਨੂੰ ਪਤਾ ਨਹੀਂ। ਇੱਥੋਂ ਤੱਕ ਕਿ ਜਦੋਂ ਮੈਂ ਆਪਣੇ ਬਾਪ ਦਾ ਨਾਮ ਪੁੱਛਿਆ ਤਾਂ ਉਸਨੇ ਬਿੱਲੂ ਦੱਸਿਆ ਜਦ ਕਿ ਬਾਪ ਦਾ ਨਾਮ ਦਲਬਾਗ ਸਿੰਘ ਹੈ। ਪਾਲ ਦੇ ਬਾਪ ਦਲਬਾਗ ਸਿੰਘ ਨੇ ਪੜਤਾਲੀਆ ਟੀਮ ਨੂੰ ਦੱਸਿਆ ਕਿ ਜਦੋਂ ਕੁੜੀ ਨੂੰ ਲੈ ਕੇ ਸਾਡੇ ਘਰ ਆਏ ਤਾਂ ਮੈਨੂੰ ਕੁੜੀ ਨੇ ਨਹੀਂ ਪਛਾਣਿਆ ਅਤੇ ਮੈਂ ਕਿਹਾ ਕਿ ਤੁਸੀਂ ਆਪਣੇ ਆਪ ਘਰ ਜਾਓ ਮੈਂ ਨਾਲ ਨਹੀਂ ਜਾਂਦਾ। ਉਹ ਪੁੱਛ ਪੁਛਾ ਕੇ ਘਰ ਚਲੇ ਗਏ। ਭੁਪਿੰਦਰ ਨੇ ਕਿਹਾ ਕਿ ਜਦ ਉਹ ਘਰੇ ਗਏ ਤਾਂ ਮੈਂ ਦੋ ਸੂਟ ਕੁੜੀ ਦੇ ਸਾਹਮਣੇ ਰੱਖ ਦਿੱਤੇ। ਕੁੜੀ ਨੇ ਜਿਸ ਸੂਟ ਤੇ ਹੱਥ ਲਗਾਇਆ, ਉਹ ਮੇਰਾ ਸੀ ਨਾ ਕਿ ਪਾਲ ਦਾ। ਜੋ ਚੀਜ਼ਾਂ ਸੰਦੂਕ ਵਿਚ ਪਾਲ ਨੇ ਅੱਜ ਤੱਕ ਸਾਂਭ ਕੇ ਰੱਖੀਆਂ ਸਨ। ਉਹਨਾਂ ਬਾਰੇ ਵੀ ਕੁੜੀ ਕੁਝ ਨਹੀਂ ਦੱਸ ਸਕੀ ਇੱਥੋਂ ਤੱਕ ਕਿ ਉਹ ਤਾਂ ਘਰ ਵੀ ਨਹੀਂ ਪਛਾਣ ਸਕੀ ਸੀ।

ਤਰਕਸ਼ੀਲ ਸੁਸਾਇਟੀ ਵੱਲੋਂ ਤੱਥਾਂ ਤੇ ਅਧਾਰਤ ਕੀਤੀ ਗਈ ਪੜਤਾਲ ਉਪਰੰਤ ਇਹ ਕਹਾਣੀ ਨਿਰੀ ਝੂਠ ਸਾਬਤ ਹੋਈ ਹੈ। ਜਿੱਥੇ ਪੁਨਰਜਨਮ ਦੀ ਕਲਪਿਤ ਕਹਾਣੀ ਦੀ ਕੇਂਦਰਬਿੰਦੂ ਸਵਰਨੀ ਵਲੋਂ ਪੜਤਾਲੀਆ ਟੀਮ ਨੂੰ ਦਿਤੇ ਗਏ ਸੁਆਲਾਂ ਦੇ ਜੁਆਬ ਕਹਾਣੀ ਨੂੰ ਮਨਘੜਤ ਸਿੱਧ ਕਰਦੇ ਹਨ ਉੱਥੇ ਉਸਦਾ ਜਨਮ ਪਾਲ ਦੀ ਮੌਤ ਤੋਂ ਢਾਈ ਮਹੀਨੇ ਪਹਿਲਾਂ ਦਾ ਹੋਣਾ ਵੀ ਕਹਾਣੀ ਦੇ ਝੂਠੀ ਹੋਣ



ਦੀ ਪੁਸ਼ਟੀ ਕਰਦਾ ਹੈ। ਪਾਲ ਦੇ ਪਰਿਵਾਰ ਦੇ ਮੈਂਬਰ ਇਹ ਵਾਰ ਵਾਰ ਕਹਿ ਰਹੇ ਹਨ ਕਿ ਇਹ ਸਭ ਝੂਠ ਹੈ, ਅਸੀਂ ਇਸਦਾ ਖੰਡਨ ਕਰਦੇ ਹਾਂ ਕਿ ਇਹ ਸਾਡੀ ਕੁੜੀ ਨਹੀਂ ਹੋ ਸਕਦੀ, ਇਹ ਨਿਰਾ ਪਾਖੰਡ ਹੈ। ਅਸੀਂ ਹਰ ਇਕ ਅਖ਼ਬਾਰ ਵਾਲੇ ਨੂੰ ਇਹੀ ਕਿਹਾ ਕਿ ਇਹ ਖ਼ਬਰ ਝੂਠੀ ਹੈ ਤੁਸੀਂ ਨਾ ਛਾਪੋ ਅਤੇ ਪੜਤਾਲੀਆ ਟੀਮ ਨੂੰ ਵੀ ਪਰਿਵਾਰ ਦੇ ਮੈਂਬਰਾਂ ਨੇ ਜ਼ੋਰ ਦੇ ਕੇ ਕਿਹਾ ਕਿ ਤੁਸੀਂ ਵੀ ਇਸਨੂੰ ਝੂਠੀ ਹੀ ਲਿਖਣਾ, ਕਿਉਂਕਿ ਇਹ ਖ਼ਬਰ ਗ਼ਲਤ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਸ ਗ ਨੂੰ ਸਪੱਸ਼ਟ ਕਰਦੀ ਹੈ ਕਿ ਮੌਤ ਤੋਂ ਬਾਅਦ ਜ਼ਿੰਦਗੀ ਦ ਕਲਪਨਾ ਮਹਿਜ਼ ਅੰਧ ਵਿਸ਼ਵਾਸ ਹੈ। ਸੁਸਾਇਟੀ ਵੱਲੋਂ ਪਹਿਲਾਂ ਵੀ ਅਜਿਹੇ ਕੇਸਾਂ ਦੀ ਅਸਲੀਅਤ ਨੂੰ ਸਪੱਸ਼ਟ ਕੀਤਾ ਹੈ। ਉਸੇ ਤਰ੍ਹਾਂ ਸਵਰਨੀ ਦਾ ਪੁਨਰਜਨਮ ਵੀ ਇਕ ਮਨ-ਘੜਤ ਕਹਾਣੀ ਹੈ। ਤਰਕਸ਼ੀਲ ਪੰਜਾਬ ਵੀ ਪੁਨਰਜਨਮ ਦੀ ਘਟਨਾ ਨੂੰ ਸਹੀ ਸਾਬਤ ਕਰਨ ਵਾਲੇ ਨੂੰ ਇਕ ਲੱਖ ਰੁਪਏ ਦਾ ਇਨਾਮ ਦੇਣ ਲਈ ਤਿਆਰ ਹੈ।

## ਲਾਈਫ ਮੈਂਬਰਸ਼ਿਪ ਸਹਾਇਤਾ

109. ਭਜਨ ਸਿੰਘ ਪੁੱਤਰ ਸ੍ਰ: ਨਿਹਾਲ ਸਿੰਘ ਲੁਧਿਆਣਾ—250 ਰੁ:।
110. ਜਸਵੰਤ ਸਿੰਘ ਪੁੱਤਰ ਸ੍ਰ. ਅਮਰ ਸਿੰਘ ਲੁਧਿਆਣਾ—2'0 ਰੁ:।
111. ਜਗਨ ਨਾਥ ਪੁੱਤਰ ਬਲਜੀਤ ਸਿੰਘ, ਜੈਮਲ ਸਿੰਘ ਵਾਲਾ, ਸੰਗਰੂਰ—250 ਰੁ:।
112. ਮਲਕੀਤ ਸਿੰਘ ਕਿੰਗਰਾ, ਸਮਾਧ ਭਾਈ, ਫਰੀਦਕੋਟ—250 ਰੁ:।
113. ਸੁਰਿੰਦਰਪਾਲ ਰਾਜਾ, ਬਿਲਾਸਪੁਰ, ਫ਼ਰੀਦਕੋਟ—250 ਰੁ:।
114. ਠੇਕੇਦਾਰ ਜਗਨੰਦਨੇ ਸਿੰਘ, ਸੁਖਰਾਮਪੁਰ ਟੱਪਰੀਆਂ, ਰੋਪੜ—250 ਰੁ:।
115. ਮਾ: ਸੱਤਪਾਲ ਸਿੰਘ ਪੁੱਤਰ ਸੋਹਣ ਸਿੰਘ ਨਵਾਂ ਸ਼ਹਿਰ (ਜਲੰਧਰ)—250 ਰੁ:।
116. ਸੱਤਪਾਲ ਸਿੰਘ ਪੁੱਤਰ ਜਰਨੈਲ ਸਿੰਘ, ਛੰਦੜਾ, ਲੁਧਿਅ ਣਾ—250 ਰੁ:।
117. ਮਾਘ ਸਿੰਘ ਪੁਤਰ ਸ੍ਰ: ਪ੍ਰੀਤਮ ਸਿੰਘ, ਲੁਧਿਆਣਾ—250 ਰੁ:।
118. ਮਨਜੀਤ ਸਿੰਘ ਪੁਤਰ ਸ੍ਰ: ਨਿਰਪਾਲ ਸਿੰਘ ਸੋਹੀਆਂ, (ਮਲੌਦ)—250.
119. ਪ੍ਰੀਤਮ ਸਿੰਘ ਪੁੱਤਰ ਸ੍ਰ: ਗੁਰਦਿਆਲ ਸਿੰਘ, ਮੁਕੰਦਪੁਰ ਲੁਧਿਆਣਾ—250 ਰੁ:।
120. ਪ੍ਰਮੋਦ ਸਿੰਘ ਪੁੱਤਰ ਪਾਲ ਸਿੰਘ ਮੰਡੀ ਮੁਲਾਂਪੁਰ, ਲੁਧਿਆਣਾ—250 ਰੁ:।
121. ਤਰਲੋਚਨ ਸਿੰਘ ਡਾਇਰੈਕਟਰ ਆਰਟ ਸੈਂਟਰ, ਮੱਲ ਮਾਜਰਾ, ਲੁਧਿਆਣਾ—250 ਰੁ:।
122. ਰਾਮ ਸਿੰਘ ਨਿਰਮਾਣ ਪੁੱਤਰ ਸ੍ਰ: ਭਰਪੂਰ ਸਿੰਘ ਮਾਨ ਚੁੱਘੇਕਲਾਂ (ਬਠਿੰਡਾ)—250 ਰੁ:।
123. ਦਰਸ਼ਨ ਗੋਇਲ ਪੁੱਤਰ ਸ੍ਰੀ ਮੁਕੰਦ ਲਾਲ ਗੋਇਲ ਬਾਘਾ ਪੁਰਾਣਾ—250 ਰੁ:।
124. ਰਾਮ ਕੁਮਾਰ ਸਾਇੰਸ ਮਾਸਟਰ, ਭਦੌੜ—250 ਰੁ:।
125. ਸਤਨਾਮ ਸਿੰਘ ਡੀ. ਪੀ. ਈ. ਨਵਾਂ ਨੰਗਲ, ਰੋਪੜ—250 ਰੁ:।

## ਸਹਾਇਤਾ

ਸ੍ਰੀ ਯਸ਼ਪਾਲ ਬਾਘਾ ਪੁਰਾਣਾ ਨੇ ਆਪਣੇ ਸਪੁੱਤਰ ਗੌਰਵ ਦੇ ਜਨਮ ਦਿਨ ਦੀ ਖੁਸ਼ੀ ਵਿਚ—51 ਰੁਪਏ।

ਸ੍ਰੀ ਖਰਲਵੀਰ ਇੰਗਲੈਂਡ ਤੋਂ 'ਕਿਤਾਬ ਦੇਵ ਪੁਰਸ਼ ਹਾਰ ਗਏ' ਅਤੇ 'ਤਰਕਸ਼ੀਲ' ਲਈ—ਦੋ ਸੋ ਪੌਂਡ

ਸ. ਬਲਜਿੰਦਰ ਸਿੰਘ ਪਿੰਡ ਲੰਢਾ ਲੁਧਿਆਣਾ ਤੋਂ 'ਤਰਕਸ਼ੀਲ' ਲਈ—100/- ਰੁਪਏ

# ਹਰਿਆਣੇ ਦਾ ਜਿੰਨ

—ਸੁਨੀਤਾ ਰਾਣੀ, ਲਹਿਰਾਗਾਗਾ

ਜੂਨ ਦੇ ਮਹੀਨੇ ਹਰਿਆਣਾ ਦੇ ਪਿੰਡ ਜਮਾਲਪੁਰ ਸ਼ੇਖਾਂ ਅਤੇ ਖਨੌਰਾਂ ਦੀਆਂ ਖ਼ਬਰਾਂ ਪੜ੍ਹਣ-ਸੁਣਨ ਨੂੰ ਮਿਲੀਆਂ ਕਿ ਜਿੰਨ ਆ ਗਿਆ-ਜਿੰਨ ਆ ਗਿਆ। ਸਾਰੇ ਨੇੜੇ-ਤੇੜੇ ਦੇ ਪਿੰਡਾਂ ਵਿਚ ਇਹ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਜਮਾਲਪੁਰ ਸੇਖਾਂ ਤੇ ਖਨੌਰਾ ਪਿੰਡ ਵਿਚ 'ਜਿੰਨ' ਆ ਗਿਆ ਹੈ ਜਿਹੜਾ ਸਿਰਫ ਰਾਤ ਵੇਲੇ ਹੀ ਆਉਂਦੈ, ਤੇ ਸਿਰਫ਼ ਜ਼ਨਾਨੀਆਂ ਨੂੰ ਹੀ ਦਿਸਦੈ।' ਉਸ ਨੇ ਕਈ ਜ਼ਨਾਨੀਆਂ ਨੂੰ ਲਹੂ-ਲੁਹਾਣ ਕਰ ਦਿਤੈ ਤੇ ਕਈ ਜ਼ਨਾਨੀਆਂ-ਬੱਚੇ ਬੇਹੋਸ਼ ਹੋਏ ਟੋਹਾਣੇ ਦੇ ਹਸਪਤਾਲ ਵਿਚ ਦਾਖ਼ਲ ਹਨ। ਪਿੰਡ ਵਾਲੇ ਇਕੱਠੇ ਹੋ ਕੇ ਪੈਂਦੇ ਹਨ ਤੇ ਰਾਤ ਨੂੰ ਪਹਿਰਾ ਦੇਂਦੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਹਿਰਾਗਾਗਾ ਇਕਾਈ ਦੀ ਛੇ ਮੈਂਬਰੀ ਟੀਮ ਮਾਸਟਰ ਪਰਮਾਨੰਦ ਦੀ ਅਗਵਾਈ ਵਿਚ 18 ਜੂਨ, 1994 ਨੂੰ ਸਬੰਧਤ ਪਿੰਡਾਂ ਵਿਚ ਪੜਤਾਲ ਲਈ ਗਈ, ਜਿਸ ਵਿਚ ਸਕੱਤਰ ਹੇਮ ਰਾਜ, ਦੇਸ ਰਾਜ ਛਾਜਲੀ, ਬਿਹਾਰੀ ਮੰਡੇਰ, ਤਰਸੇਮ ਭੋਲੂ ਤੇ ਰਾਣਾ ਸਿੰਘ ਆਦਿ ਤਰਕਸ਼ੀਲ ਵਰਕਰ ਵੀ ਸ਼ਾਮਲ ਸਨ। ਟੀਮ ਸਭ ਤੋਂ ਪਹਿਲਾਂ ਪਿੰਡ ਖਨੌਰਾ ਦੇ ਸਰਪੰਚ ਬਲਬੀਰ ਸਿੰਘ ਦੇ ਘਰ ਪਹੁੰਚੀ। ਉਸ ਨੇ ਦਸਿਆ ਕਿ ਜਮਾਲਪੁਰ ਸੇਖਾਂ ਦੇ ਰਾਜਪੂਤ ਢੋਲੀ ਰਾਮ ਦੇ ਘਰ ਸਭ ਤੋਂ ਪਹਿਲਾਂ ਜਿੰਨ-ਭੂਤ ਆਇਆ ਤੇ ਉਸ ਤੋਂ ਬਾਅਦ ਦੂਜਿਆਂ ਦੇ ਘਰ ਰਾਤ ਨੂੰ ਆਉਣ ਲੱਗਾ। ਖਨੌਰਾ ਪਿੰਡ ਵਿਚ ਸਭ ਤੋਂ ਪਹਿਲਾਂ ਜਸਵੀਰ ਕੌਰ ਦੇ ਘਰ ਰੌਲਾ ਪਿਆ ਸੀ। ਜਸਵੀਰ ਕੌਰ ਨੇ ਟੀਮ ਨੂੰ ਦਸਿਆ ਕਿ ਰਾਤ ਦੇ 12 ਕੁ ਵਜੇ ਉਸ ਨੂੰ ਰਸੋਈ ਦੇ ਨੇੜੇ ਜਿੰਨ-ਭੂਤ ਖੜਾ ਦਿਸਿਆ ਸੀ, ਲਾਈਟ ਜਗਾਉਣ ਤੇ ਮੰਜੀ ਦੇ ਥਲੇ ਵੜ ਗਿਆ ਤੇ ਫਿਰ ਗਾਇਬ ਹੋ ਗਿਆ। ਬਾਅਦ 'ਚ ਸਾਨੂੰ ਉਸ ਦਾ ਕੋਈ ਨਿਸ਼ਾਨ ਨਹੀਂ ਮਿਲਿਆ। ਉਹ ਮੈਨੂੰ ਸਿਰਫ ਇਕ ਰਾਤ ਹੀ ਦਿਸਿਆ। ਪਿੰਡ ਦਾ ਦੂਸਰਾ ਵਿਅਕਤੀ ਸੁਖਦੇਵ ਸਿੰਘ ਸੀ ਜਿਸ ਨੇ ਰਾਤ ਦੇ ਦੋ ਕੁ ਵਜੇ ਗੁਹਾਰੇ ਦੇ ਨੇੜੇ ਜਿੰਨ-ਭਤ ਦਿਸਣ ਬਾਰੇ ਦਸਿਆ। ਉਸ ਨੇ ਆਖਿਆ ਕਿ ਜਦ ਉਸ ਨੇ ਗੁਆਂਢੀਆਂ ਨੂੰ ਬੁਲਾਇਆ ਤਾਂ ਉਹ ਭਜ ਗਿਆ। ਉਸ ਤੋਂ ਬਾਅਦ ਤਰਕਸ਼ੀਲਾਂ ਦੀ ਟੀਮ ਪਿੰਡ ਖਨੌਰਾ ਦੇ ਸਰਪੰਚ ਬਲਵੀਰ ਸਿੰਘ ਅਤੇ ਪਿੰਡ ਦੇ ਹੋਰ 25-30 ਵਿਅਕਤੀਆਂ ਸਮੇਤ ਨਾਲ ਲਗਦੇ ਪਿੰਡ ਜਮਾਲਪੁਰ ਸੇਖਾਂ ਦੇ ਰਾਜਪੂਤ ਢੋਲੀ ਰਾਮ ਦੇ ਘਰ ਪਹੁੰਚੀ ਜਿਸ ਦੇ ਘਰ ਪਹਿਲੀ ਰਾਤ ਜਿੰਨ-ਭੂਤ ਆਇਆ ਸੀ। ਢੋਲੀ ਰਾਮ ਦੇ ਛੇ ਬੱਚੇ ਹਨ, ਤਿੰਨ ਵਿਆਹੇ ਤੇ ਤਿੰਨ ਕੁਆਰੇ। ਉਸ ਦੀ 25 ਸਾਲਾ ਲੜਕੀ ਕੁਸ਼ੱਲਿਆ ਦੇਵੀ ਜੋ ਅਜੇ ਤਕ ਕੁਆਰੀ ਹੈ। ਉਹ ਪੂਰਾ ਹਾਰ ਸ਼ਿੰਗਾਰ ਲਗਾ ਕੇ ਰੱਖਦੀ ਹੈ ਤੇ ਪੁੱਛਾਂ ਦੇਣ ਦਾ ਧੰਦਾ ਕਰਦੀ ਹੈ। ਘਰ ਦੇ ਕਹਿੰਦੇ ਹਨ ਕਿ ਜਦੋਂ ਉਹ ਸੱਤ ਕੁ ਸਾਲਾਂ ਦੀ ਸੀ ਤਾਂ ਇਸਦੇ ਅੰਦਰ 'ਦੇਵੀ' ਪ੍ਰਵੇਸ਼ ਕਰ ਗਈ ਸੀ। ਇਸ ਲਈ ਅਸੀਂ ਇਸ ਦਾ ਵਿਆਹ ਨਹੀਂ ਕਰਨਾ।

ਕੁਸ਼ੱਲਿਆ ਦੀ ਮਾਂ ਨੇ ਦਸਿਆ ਕਿ ਜਿਸ ਦਿਨ ਸਾਡੇ ਘਰ ਜਿੰਨ ਆਇਆ ਉਸ ਬਾਰੇ ਕੁਸ਼ੱਲਿਆ ਨੂੰ ਪਹਿਲਾਂ ਹੀ ਪਤਾ ਲੱਗ ਗਿਆ ਸੀ। ਕੁਸ਼ੱਲਿਆ ਨੇ ਇਹ ਗੱਲ ਮੈਨੂੰ (ਆਪਣੀ ਮਾਂ ਨੂੰ) ਪਹਿਲਾਂ ਹੀ ਦੱਸ ਦਿਤੀ ਸੀ ਕਿ ਅੱਜ ਰਾਤ ਨੂੰ ਆਪਣੇ ਘਰ ਕਿਸੇ ਜਿੰਨ ਨੇ ਆਉਣੈ। ਉਸ ਨੇ ਆਖਿਆ ਕਿ ਰਾਤ ਦੇ 2 ਕੁ ਵਜੇ ਸਿਰਹਾਣੇ ਵਾਲੇ ਪਾਸੇ ਮੈਨੂੰ ਕੋਈ ਬੈਠਾ ਦਿਖਾਈ ਦਿਤਾ। ਮੇਰੇ ਹੱਥ ਲਾਉਣ ਤੇ ਭਜ ਗਿਆ ਤੇ ਜਾਂਦੇ ਸਮੇਂ ਨਲਕੇ ਦੀ ਹੱਥੀ ਦੂਹਰੀ ਕਰ ਗਿਆ। ਤਰਕਸ਼ੀਲਾਂ ਨੇ ਨਲਕੇ ਦੀ ਦੂਹਰੀ ਹੱਥੀ ਦੇਖਣੀ ਚਾਹੀ ਪਰ ਢੋਲੀ ਰਾਮ ਦਾ ਪਰਿਵਾਰ ਦੂਹਰੀ ਹੋਈ ਹੱਥੀ ਨਾ ਦਿਖਾ ਸਕਿਆ ਜਿਸ ਤੋਂ ਉਹਨਾਂ ਦਾ ਸਾਰਾ ਝੂਠ ਸਪੱਸ਼ਟ ਹੋ ਗਿਆ।

ਟੀਮ ਜਮਾਲਪੁਰ ਦੇ ਸਾਰੇ ਘਰਾਂ ਵਿਚ ਗਈ ਕੋਈ ਵੀ ਪਰਿਵਾਰ ਅਜਿਹਾ ਨਹੀਂ ਮਿਲਿਆ ਜਿਸ ਦੀ ਕੋਈ ਇਸਤਰੀ ਮੈਂਬਰ ਜ਼ਖਮੀ ਹੋਈ ਹੋਵੇ ਜਾਂ ਡਰ ਨਾਲ ਬੇਹੋਸ਼ ਹੋਣ ਤੇ ਹਸਪਤਾਲ ਦਾਖ਼ਲ ਹੋਵੇ। ਸਾਰੇ ਪਿੰਡ ਵਿਚ ਇਕ ਘਰ ਹੀ ਅਜਿਹਾ ਸੀ ਜਿਸ ਨੂੰ ਕੁੰਡਾ ਲੱਗ ਗਿਆ ਸੀ। ਇਸ ਘਰੇ ਪਿਛਲੇ ਸਾਲਾਂ ਤੋਂ ਘਟਨਾਵਾਂ ਹੋ ਰਹੀਆਂ ਸਨ। ਇਹ ਵੱਖਰੀ ਕਿਸਮ ਦਾ ਕੇਸ ਸੀ। ਦਹਿਸ਼ਤ ਦੇ ਮਾਹੌਲ ਵਿਚ ਇਸ ਨੂੰ ਵੀ ਇਸ ਮਸਲੇ ਨਾਲ ਜੋੜ ਲਿਆ ਗਿਆ। ਅਜਿਹੇ ਕੇਸ ਤਰਕਸ਼ੀਲ ਸੁਸਾਇਟੀ ਕੋਲ ਅਕਸਰ ਹੀ ਆਉਂਦੇ ਹਨ। ਜਮਾਲਪੁਰ ਸੇਖਾਂ ਦੇ ਸਾਰੇ ਘਰਾਂ ਦਾ ਚੱਕਰ ਲਾਉਣ ਉਪਰੰਤ ਤਰਕਸ਼ੀਲਾਂ ਦੀ ਟੀਮ ਫਿਰ ਢੋਲੀ ਰਾਮ ਘਰ ਪਹੁੰਚੀ। ਢੋਲੀ ਰਾਮ ਦੀ ਪੁੱਛਾਂ ਦੇਣ ਵਾਲੀ ਲੜਕੀ ਕੋਈ 'ਕਰਾਮਾਤ ਸ਼ਕਤੀ' ਨਾ ਦਿਖਾ ਸਕੀ। ਉਹਨਾਂ ਨੂੰ ਪੰਚਾਇਤ ਵਿਚ ਇਹ ਮੰਨਣਾ ਪਿਆ ਕਿ ਕੁਸ਼ੱਲਿਆ ਦੇਵੀ ਕੋਲ ਕੋਈ ਸ਼ਕਤੀ ਨਹੀਂ ਹੈ।

ਤਰਕਸ਼ੀਲਾਂ ਦੀ ਟੀਮ ਨੇ ਲੋਕਾਂ ਨੂੰ ਸਮਝਾਇਆ ਕਿ ਜਿੰਨ-ਭੂਤ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ। ਜਿੰਨ ਦੀ ਕਲਪਿਤ ਕਹਾਣੀ ਦੀ ਸਾਰੀ ਜੜ੍ਹ ਢੋਲੀ ਰਾਮ ਦਾ ਪਰਿਵਾਰ ਸੀ ਜਿਹੜਾ ਲੋਕਾਂ ਨੂੰ ਦਹਿਸ਼ਤਜ਼ਦਾ ਕਰਕੇ ਕੁਸ਼ੱਲਿਆ ਦਾ ਧੰਦਾ ਚਮਕਾਉਣ ਦਾ ਇੱਛੁਕ ਸੀ। ਤਰਕਸ਼ੀਲਾਂ ਨੇ ਪੜਤਾਲ ਉਪਰੰਤ ਲੋਕਾਂ ਦੇ ਮਨਾਂ ਵਿਚੋਂ ਜਿੰਨ-ਭੂਤ ਦਾ ਭੈਅ ਦੂਰ ਕਰ ਦਿਤਾ।



ਇੱਕ ਸਮੀਖਿਆ

# ਤਰਕਸ਼ੀਲ ਵਿਚਾਰਾਂ ਦਾ ਪ੍ਰਤੀਨਿਧ, ਸ਼ਾਨਦਾਰ ਨਾਟਕ 'ਸਾੜ੍ਹਸਤੀ'

'ਸਾੜ੍ਹਸਤੀ' ਮਾਸਟਰ ਤ੍ਰਿਲੋਚਨ ਦੁਆਰਾ ਲਿਖਤ ਤੇ ਉਸੇ ਦੀ ਨਿਰਦੇਸ਼ਨ ਹੇਠ ਆਰਟ ਸੈਂਟਰ ਸਮਰਾਲਾ ਦੀ ਨਾਟਕ ਟੀਮ ਵਲੋਂ ਤਿਆਰ ਕੀਤਾ ਬਿਲਕੁਲ ਨਵਾਂ ਨਾਟਕ ਹੈ ਜਿਸਦਾ ਵਿਸ਼ਾ ਵੀ ਅਛੋਹ ਹੈ ਤੇ ਪੇਸ਼ਕਾਰੀ ਦਾ ਅੰਦਾਜ਼ ਵੀ। ਪਿੱਛਲੇ ਦਿਨੀਂ ਪਲਸ ਮੰਚ ਦੇ ਸਲਾਨਾ ਸਮਾਗਮ ਤੇ ਪੰਜਾਬੀ ਭਵਨ ਲੁਧਿਆਣਾ ਵਿਖੇ ਤੇ ਭਾਰਤ ਜਨ ਵਿਗਿਆਨ ਜੱਥੇ ਦੀ ਰਾਸ਼ਟਰੀ ਪੱਧਰ ਦੀ ਮੰਥਨ ਕਨਵੈਨਸ਼ਨ ਸਮੇਂ ਭਾਰਤੀਆ ਗਰਾਮ ਦਿੱਲੀ ਵਿੱਖੇ 'ਸਾੜ੍ਹਸਤੀ' ਦੀ ਪੇਸ਼ਕਾਰੀ ਵੇਖਣ ਦਾ ਮੌਕਾ ਮਿਲਿਆ।

ਘੁੱਗ ਵਸਦੇ, ਹੱਸਦੇ-ਵਸਦੇ ਤੇ ਨੱਚਦੇ ਪਿੰਡ ਦੇ ਇਕ ਮੌਸਮੀ ਮੇਲੇ ਵਿਚ ਇਕ ਘੁਮੰਡੀ ਤੇ ਪਾਖੰਡੀ ਸਾਧ ਦੀ ਆਮਦ ਨਾਲ ਨਾਟਕ ਸ਼ੁਰੂ ਹੁੰਦਾ ਹੈ। ਸ਼ੁਰੂ ਤੋਂ ਹੀ ਟਕਰਾਅ ਪੈਦਾ ਹੋ ਜਾਂਦਾ ਹੈ ਕਿਉਂਕਿ ਸਾਧ ਤੇ ਉਸਦੇ ਚੇਲੇ ਖ਼ਾਲੀ ਪਈ ਸਾਂਝੀ ਜ਼ਮੀਨ ਹੜੱਪਣ ਤੇ, ਡੇਰਾ ਜਮਾ ਕੇ ਲੋਕਾਂ ਨੂੰ ਲੁੱਟਣ ਦੇ ਘਟੀਆ ਮਨਸੂਬੇ ਲੈ ਕੇ ਆਏ ਸਨ। ਚੇਤੰਨ ਸੋਚ ਵੱਲੋਂ ਲੋਕਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਤੇ ਸਾਧ ਨੂੰ ਚੁਣੌਤੀ ਦਿੱਤੀ ਜਾਂਦੀ ਹੈ। ਪ੍ਰੰਤੂ ਸਾਧ ਦੇ ਹੱਥਕੰਡੇ, ਚੁੜੇਲ ਦਾ ਡਰ ਤੇ ਉਸ ਵੱਲੋਂ ਦਿੱਤੀਆਂ ਧਮਕੀਆਂ ਪਿੰਡ ਦੇ ਲੋਕਾਂ ਨੂੰ ਦਹਿਸ਼ਤਜ਼ਦਾ ਕਰਨ ਵਿਚ ਸਫਲ ਹੋ ਜਾਂਦੀਆਂ ਹਨ। ਆਪਣੀ ਇਸ ਵਕਤੀ ਸਫਲਤਾ ਤੇ ਸਾਧ ਤੇ ਉਸਦਾ ਡੇਰਾ (ਚੇਲੇ-ਚਪਟੇ) ਹੋਰ ਲਾਚੜ ਜਾਂਦਾ ਹੈ। ਲੋਕ ਆਰਥਿਕ ਤੌਰ ਤੇ ਲੁੱਟੇ ਜਾਂਦੇ ਹਨ। ਸਮਾਜਿਕ ਤੌਰ ਤੇ ਆਪੋ ਵਿਚ ਦਰਾੜਾਂ ਪਾਈਆਂ ਜਾਂਦੀਆਂ ਹਨ। ਵਹਿਮ, ਭਰਮ, ਸ਼ੱਕ, ਅੰਧ-ਵਿਸ਼ਵਾਸ ਪਿੰਡ ਤੇ ਗਲਬਾ ਪਾਉਂਦਾ ਹੈ ਤੇ ਲੋਕਾਂ ਦੇ ਮਨੋਬਲ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਅੰਤ ਹੱਸਦਾ-ਵੱਸਦਾ ਪਿੰਡ ਸਾਧ ਦੇ ਰਹਿਮੋ-ਕਰਮ ਤੇ ਹੀ ਰਹਿ ਜਾਂਦਾ ਹੈ। ਸਾਧ ਦੇ ਡੇਰੇ ਦਾ ਜਲੌਅ ਆਪਣੀ ਚਰਨ ਸੀਮਾ ਤੇ ਹੁੰਦਾਂ ਹੈ ਪਰ ਅੰਤ ਤੇ ਬੈਂਗਣੀ ਰੰਗ ਤਾਂ ਉਘੜਣਾ ਹੀ ਸੀ। ਅਯਾਸ਼ੀ ਦਾ ਅੱਡਾ ਬਣਿਆ ਡੇਰਾ ਉਦੋਂ ਸਾਰੇ ਪਿੰਡ ਦੀਆਂ ਅੱਖਾਂ 'ਚ ਰੋੜ ਵਾਂਗ ਰੜਕ ਪੈਂਦਾ ਹੈ ਜਦੋਂ ਇਕ ਤਣਾਅਗ੍ਰਸਤ (ਮਾਨਸਿਕ ਰੋਗੀ) ਨੌਜਵਾਨ ਲੜਕੀ ਡੇਰੇ ਦੀ ਬਦਫੈਲੀ ਦਾ ਦਾ ਸ਼ਿਕਾਰ ਹੋਣ ਪਿੱਛੋਂ ਆਤਮਹੱਤਿਆ ਕਰ ਲੈਂਦੀ ਹੈ। ਪਿੰਡ ਦੇ ਧੁਖਦੇ ਰੋਹ ਨੂੰ ਇਹ ਘਟਨਾ ਇਕ ਪਲੀਤੇ ਦਾ ਕੰਮ ਦਿੰਦੀ ਹੈ। ਉਸੇ ਚੇਤੰਨ ਸੋਚ ਦੀ ਅਗਵਾਈ 'ਚ ਜਿਸਨੂੰ ਕਿਸੇ ਵਕਤ ਪਿੰਡ ਨੇ ਵੀ ਪਿੱਠ ਦੇ ਦਿੱਤੀ ਸੀ, ਪਾਖੰਡੀ, ਦੰਭੀ ਸਾਧ ਦਾ ਪਰਦਾ ਫਾਸ਼ ਕੀਤਾ ਜਾਂਦਾ ਹੈ। ਸੱਚ ਦੀ ਜਿੱਤ ਹੁੰਦੀ ਹੈ। ਪਿੰਡ ਨੂੰ 'ਸਾੜ੍ਹਸਤੀ' ਤੋਂ ਮੁਕਤੀ ਮਿਲਦੀ ਹੈ। ਨਾਟਕ ਦਾ ਉਪਰੋਕਤ ਘਟਨਾ ਕ੍ਰਮ ਪੰਜਾਬ ਦੇ ਸਮੁੱਚੇ ਦੰਭੀ, ਪਾਖੰਡੀ ਬਾਬਿਆਂ ਤੇ ਉਹਨਾਂ ਦੇ ਡੇਰਿਆਂ ਵਿਚਲੇ ਅੰਦਰਲੇ ਕੋਹੜ ਦੀ ਤਰਜਮਾਨੀ ਕਰਦਾ ਹੈ।

ਕਲਾ ਪੱਖੋਂ ਇਹ ਨਾਟਕ ਕਮਾਲ ਦਾ ਤਿਆਰ ਹੋਇਆ ਹੈ। ਤਰਲੋਚਨ ਜਿਹੜਾ ਕਿ ਤਰਕਸ਼ੀਲ ਸੁਸਾਇਟੀ ਦੇ ਮੁੱਢਲੇ ਵਰਕਰਾਂ 'ਚੋਂ ਹੈ ਨੇ ਇਸ ਨਾਟਕ ਨੂੰ ਪੂਰੀ ਸੂਝ ਨਾਲ ਲਿਖਿਆ ਤੇ ਨਿਰਦੇਸ਼ਤ ਕੀਤਾ ਹੈ। ਨਾਟਕ ਦਾ ਪ੍ਰਤੀਕਾਤਮ ਸੈੱਟ ਬਹੁਤ ਹੀ ਪ੍ਰਭਾਵਸ਼ਾਲੀ ਹੈ। ਗੀਤਾਂ ਦੀਆਂ ਧੁਨਾਂ ਤੇ ਸੰਗੀਤ ਢੁੱਕਵਾਂ ਤੇ ਵਰਾਇਟੀ ਪੂਰਵਕ ਹੈ। ਦਲਜੀਤ ਸ਼ਾਹੀ, ਸਦਬਲਿਹਾਰ, ਅਨੀਤਾ, ਗੁਰਪ੍ਰੀਤ, ਸਵਰਨ, ਸੁਰਿੰਦਰਪਾਲ, ਜਸਵੀਰ, ਨੇਤਰ, ਬਲਜਿੰਦਰ ਤੇ ਕਲ ਦੀਪਿੰਦਰ ਸਮੇਤ ਸਾਰੇ ਤੀਹ ਦੇ ਕਰੀਬ ਕਲਾਕਾਰਾਂ ਦੀ ਮਿਹਨਤ ਉਹਨਾਂ ਦੇ ਕਿਰਦਾਰਾਂ ਵਿਚੋਂ ਸਪੱਸ਼ਟ ਝਲਕਦੀ ਹੈ।

ਪੰਜਾਬੀ ਭਵਨ ਵਾਲੇ ਮੇਲੇ ਵਿਚ ਕਿਸੇ ਕਾਰਣ ਇਸ ਨਾਟਕ ਨੂੰ ਸਭ ਤੋਂ ਅਖੀਰ ਦਿਨ ਚੜ੍ਹੇ ਮੌਕਾ ਮਿਲਿਆ ਜਦੋਂ ਤੱਕ ਬਹੁਤ ਸਾਰੇ ਦਰਸ਼ਕ ਤੇ ਕਿੰਨੇ ਹੀ ਤਰਕਸ਼ੀਲ ਜੋ ਉਚੇਚੇ ਤੌਰ ਤੇ ਇਹ ਨਾਟਕ ਦੇਖਣ ਆਏ ਸਨ, ਬੇਆਸ ਹੋ ਚਲੇ ਗਏ ਸਨ ਜਾਂ ਜਾ ਰਹੇ ਸਨ। ਜਦੋਂ ਨਾਟਕ ਸ਼ੁਰੂ ਹੋਇਆ ਤਾਂ ਉੱਠ ਕੇ ਜਾਣ ਵਾਲੇ ਸਾਰੇ ਦਰਸ਼ਕ ਬੈਠ ਗਏ ਤੇ ਰੀਝ ਨਾਲ ਨਾਟਕ ਨੂੰ ਵੇਖਿਆ। ਭਾਰਤੀਆ ਗਰਾਮ ਦਿੱਲੀ ਵਿਚ ਇਹ ਨਾਟਕ ਦੇਸ਼ ਦੇ ਵੱਖ-ਵੱਖ ਭਾਗਾਂ ਤੋਂ ਆਏ ਨੁਮਾਇੰਦਿਆਂ ਨੇ ਵੇਖਿਆ ਤੇ ਇਸ ਨਾਟਕ ਨੂੰ ਸਮਾਗਮ ਦੀ ਸਭ ਤੋਂ ਬੇਹਤਰ ਪੇਸ਼ਕਸ਼ ਦੱਸਿਆ।

ਇਹ ਨਾਟਕ ਜੋ ਸਮਾਜ ਵਿਚ ਫੈਲੇ ਕੋਹੜ ਸੰਬੰਧੀ ਜਾਣਕਾਰੀ ਦਿੰਦਾ ਹੋਇਆ ਲੋਕਾਂ ਨੂੰ ਚੇਤੰਨ ਕਰਨ ਦਾ ਕਾਜ ਬਾਖੂਬੀ ਨਿਭਾਉਂਦਾ ਹੈ ਲੋਕਾਂ 'ਚ ਲਿਜਾਣਾ ਸਮੇਂ ਦੀ ਲੋੜ ਹੈ। ਸੱਚਮੁੱਚ ਹੀ ਮਾਸਟਰ ਤਰਲੋਚਨ 'ਸਾੜ੍ਹਸਤੀ' ਨਾਟਕ ਦੀ ਹਰ ਪੱਖੋਂ ਸਫਲਤਾ ਲਈ ਵਧਾਈ ਦਾ ਪਾਤਰ ਹੈ।

**ਦਲਬੀਰ ਸਿੰਘ**
ਕਟਾਣੀ ਕਲਾਂ

# ਖ਼ਬਰ ਇਹ ਹੈ ਕਿ...

## ਗਰਮੀਆਂ ਵਿਚ ਅੰਡਿਆਂ ਦੀ ਵਰਤੋਂ

ਆਮ ਕਰਕੇ ਗਰਮੀਆਂ ਵਿਚ ਅੰਡੇ ਬਹੁਤ ਸਸਤੇ ਮਿਲਦੇ ਹਨ। ਅਜਿਹਾ ਇਸ ਲਈ ਹੁੰਦਾ ਹੈ ਕਿਉਂਕਿ ਅੰਡੇ ਖਾਣ ਵਾਲੇ ਲੋਕ ਇਹ ਵਿਸ਼ਵਾਸ ਕਰਦੇ ਹਨ ਕਿ ਅੰਡਿਆਂ ਦੀ ਤਾਸੀਰ ਗਰਮ ਹੋਣ ਕਰਕੇ ਗਰਮੀਆਂ ਵਿਚ ਸੇਵਨ ਕਰਨ ਨਾਲ ਸਿਹਤ 'ਤੇ ਮਾੜਾ ਪ੍ਰਭਾਵ ਪਾਉਂਦੇ ਹਨ ਪਰ ਇਹ ਧਾਰਨਾ ਅਸਲ ਵਿਚ ਤੱਥਾਂ ਤੋਂ ਉਲਟ ਹੈ। ਆਯੁਰਵੈਦਿਕ ਅਤੇ ਐਲੋਪੈਥਿਕ ਚਿਕਿਤਸਕ ਇਹ ਸਿੱਧ ਕਰ ਚੁਕੇ ਹਨ ਕਿ ਇਕ ਅੰਡਾ ਖਾਣ ਨਾਲ ਸਰੀਰ ਨੂੰ ਉੱਨੀ ਹੀ ਗਰਮਾਇਸ਼ ਉਪਲੱਬਧ ਹੁੰਦੀ ਹੈ ਜਿੰਨੀ ਕਿ ਇਕ ਫੁਲਕਾ ਖਾਣ ਨਾਲ। ਇਸ ਲਈ ਗਰਮੀਆਂ ਵਿਚ ਅੰਡਾ ਸੇਵਨ ਕਰਨ ਨਾਲ ਸਿਹਤ ਤੇ ਮਾੜਾ ਪ੍ਰਭਾਵ ਨਹੀਂ ਪੈਂਦਾ ਅਤੇ ਨਾ ਹੀ ਗਰਮੀ ਹੁੰਦੀ ਹੈ। ਅੰਡੇ ਖਾਣ ਨਾਲ ਇਸ ਤੋਂ ਪ੍ਰਾਪਤ ਹੋਣ ਵਾਲੇ ਪ੍ਰੋਟੀਨ ਤੋਂ ਸਰੀਰ ਲਈ ਲੁੜੀਂਦੇ ਜਰੂਰੀ ਐਸਿਡ ਵੀ ਪ੍ਰਾਪਤ ਹੁੰਦੇ ਹਨ ਜੋ ਕਿ ਸਰੀਰ ਵਲੋਂ ਆਸਾਨੀ ਨਾਲ ਹਜ਼ਮ ਕੀਤੇ ਜਾ ਸਕਦੇ ਹਨ। ਇਸ ਵਿਚ ਕਾਰਬੋਜ਼ ਦੀ ਮਾਤਰਾ ਨਾ ਮਾਤਰ ਹੀ ਹੁੰਦੀ ਹੈ। ਜਿਹੜੇ ਲੋਕ ਆਪਣਾ ਭਾਰ ਘਟਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਅੱਧ-ਉਬਲੇ ਹੋਏ ਅੰਡਿਆਂ ਦੀ ਵਰਤੋਂ ਕਰਨੀ ਚਾਹੀਦੀ ਹੈ।

—ਡਾ. ਐਸ. ਐਸ. ਗਿਰਧਰ

## ਤਾਂਤਰਿਕ ਨੇ ਭੂਤ ਕੱਢਣ ਦੇ ਬਹਾਨੇ ਔਰਤ ਮਾਰ ਦਿੱਤੀ

ਟੋਹਾਣਾ, 22 ਜੁਲਾਈ (ਪੱਤਰ ਪ੍ਰੇਰਕ)—ਇਥੋਂ ਪੰਝੀ ਕਿਲੋਮੀਟਰ ਦੂਰ ਕਸਬਾ ਭੂਨਾ ਵਿਚ ਇਕ ਤਾਂਤਰਿਕ ਵਲੋਂ ਇਕ ਵਿਧਵਾ ਬੀਮਾਰ ਔਰਤ ਦਾ ਭੂਤ ਕੱਢਣ ਦੇ ਬਹਾਨੇ ਉਸ ਦੇ ਸਰੀਰ 'ਤੇ ਗਰਮ ਗਰਮ ਚਿਮਟੇ ਮਾਰ ਕੇ ਅਤੇ ਗਰਮ ਚਾਕੂ ਨਾਲ ਚਮੜੀ ਨੂੰ ਵਿੰਨ ਕੇ ਮਾਰ ਦੇਣ ਦਾ ਸਮਾਚਾਰ ਮਿਲਿਆ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਭੂਨਾ ਕਸਬੇ ਦੀ ਰਹਿਣ ਵਾਲੀ ਸੁਖਰਾਜ ਕੌਰ ਨੂੰ ਦੌਰੇ ਪੈਣ ਦੀ ਤਕਲੀਫ ਸੀ ਤੇ ਉਸ ਦੇ ਨਜ਼ਦੀਕੀ ਸਬੰਧੀਆਂ ਨੇ ਉਸ ਨੂੰ ਭੂਤ ਪ੍ਰੇਤ ਦੀ ਸ਼ੰਕਾ ਵਿਚ ਗ੍ਰਸਤ ਦਸ ਕੇ ਜਾਦੂ ਟੂਣੇ ਕਰਨੇ ਸ਼ੁਰੂ ਕਰਵਾ ਦਿੱਤੇ। ਵਿਧਵਾ ਦੇ ਇਕ ਨਜ਼ਦੀਕੀ ਰਿਸ਼ਤੇਦਾਰ ਨੇ ਹੀ ਤਾਂਤਰਿਕ ਦਾ ਕੰਮ ਕੀਤਾ ਜਿਸ ਨਾਲ ਔਰਤ ਦੀ ਮੌਤ ਹੋ ਗਈ। ਇਸ ਸਾਰੀ ਘਟਨਾ ਨੂੰ ਮ੍ਰਿਤਕਾ ਦੇ 12 ਸਾਲਾ ਪੁੱਤਰ ਨੇ ਅੱਖੀਂ ਵੇਖਿਆ। ਤਾਂਤਰਿਕ ਵਲੋਂ ਮਾਰੀ ਵਿਧਵਾ ਬਲਵੰਤ ਸਿੰਘ ਵਲੋਂ ਥਾਣਾ ਭੂਨਾ ਵਿਚ ਲਿਖਾਈ ਗਈ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਸੁਖਰਾਜ ਕੌਰ ਤੇ ਉਸ ਦਾ ਪੁੱਤਰ ਗੁਰਪ੍ਰੀਤ ਸ਼ਨਿਚਰਵਾਰ ਰਾਤ ਨੂੰ ਭੂਨਾ ਕਸਬੇ ਦੀ ਇਕ ਢਾਣੀ ਨੇ ਆਪਣੇ ਨਨਦੋਈ ਭਜਨ ਸਿੰਘ ਕੋਲ ਗਏ। ਕਥਿਤ ਦੋਸ਼ੀ ਨੇ ਪਹਿਲਾਂ ਟੋਇਆ ਪੁੱਟ ਕੇ ਅੱਗ ਬਾਲੀ, ਫਿਰ ਲੋਹੇ ਦੀਆਂ ਸਲਾਖਾਂ ਗਰਮ ਕੀਤੀਆਂ। ਇੰਨੇ ਵਿਚ ਕਥਿਤ ਦੋਸ਼ੀ ਦੀ ਪਤਨੀ ਸੁਖਵਿੰਦਰ ਕੌਰ ਵੀ ਆ ਕੇ ਉਨ੍ਹਾਂ ਕੋਲ ਬੈਠ ਗਈ। ਦੋਸ਼ੀ ਨੇ ਸੁਖਰਾਜ ਨੂੰ ਵਾਲਾਂ ਤੋਂ ਖਿਚ ਕੇ ਉਸ ਵਲੋਂ ਬਣਾਏ ਗਏ ਹਵਨ ਕੁੰਡ ਵਿਚ ਲਿਜਾ ਸੁਟਿਆ ਤੇ ਗਰਮ ਚਾਕੂਆਂ ਨਾਲ ਗਰਮ ਚਿਮਟੇ ਨਾਲ ਸਰੀਰ ਨੂੰ ਵਿੰਨਣਾ ਸ਼ੁਰੂ ਕਰ ਦਿੱਤਾ ਜਿਸ ਕਾਰਨ ਸੁਖਰਾਜ ਕੌਰ ਦੇ ਸਰੀਰ ਦਾ ਬਹੁਤਾ ਹਿੱਸਾ ਜਲ ਗਿਆ ਤੇ ਉਹ ਮਰ ਗਈ।

ਪੁਲੀਸ ਨੇ ਇਸ ਨੂੰ ਹੱਤਿਆ ਦਾ ਮਾਮਲਾ ਦਸ ਕੇ ਭਜਨ ਸਿੰਘ ਅਤੇ ਉਸ ਦੀ ਪਤਨੀ ਤੇ ਇਕ ਹੋਰ ਵਿਅਕਤੀ ਵਿਰੁੱਧ ਕੇਸ ਦਰਜ ਕਰ ਲਿਆ ਹੈ।

## ਪ੍ਰਿਥਵੀ ਤੇ ਚੰਨਵਿਚਕਾਰ ਇਕ ਮੀਟਰ ਫ਼ਾਸਲਾ ਹੋਰ ਵਧਿਆ

ਲੰਦਨ, 23 ਜੁਲਾਈ—(ਪੀ. ਟੀ. ਆਈ.) ਪੱਛਮ ਦੇ ਵਿਗਿਆਨੀਆਂ ਅਨੁਸਾਰ ਪ੍ਰਿਥਵੀ ਦੀ ਚੰਦ ਉਪਰ ਜਕੜ ਘਟ ਰਹੀ ਹੈ ਅਤੇ ਪਿਛਲੇ 25 ਸਾਲਾਂ 'ਚ ਦੋਵੇਂ ਇਕ ਦੂਜੇ ਤੋਂ ਇਕ ਮੀਟਰ ਦੂਰ ਹੋ ਗਏ ਹਨ।

ਅਮਰੀਕੀ ਤੇ ਫਰਾਂਸੀਸੀ ਵਿਗਿਆਨੀਆਂ ਅਨੁਸਾਰ ਜੋ ਅਪੋਲੋ ਉਪਗ੍ਰਹਿ ਦੇ ਪੁਲਾੜ ਯਾਤਰੀਆਂ ਵਲੋਂ ਚੰਦ ਉੱਪਰ ਟਿਕਾਏ ਸ਼ੀਸ਼ੇ ਨਾਲ ਇਹ ਫ਼ਾਸਲਾ ਮਾਪ ਰਹੇ ਹਨ। ਇਸ ਹਫਤੇ ਕੀਤੀ ਪੜਤਾਲ ਅਨੁਸਾਰ ਇਸ ਸ਼ਾਂਤ ਗ੍ਰਹਿ ਉੱਪਰ ਬੂਜ਼ ਐਲਡਰਿਨ ਅਤੇ ਨੀਲ ਆਰਮ ਸਟਰਾਂਗ ਵਲੋਂ ਟਿਕਾਏ ਸ਼ੀਸ਼ੇ ਅਨੁਸਾਰ ਇਹ ਦੋਵੇਂ ਇਕ ਦੂਜੇ ਤੋਂ ਇਕ ਮੀਟਰ ਦੂਰ ਹੋ ਗਏ। ਵਿਗਿਆਨੀ ਇਸ ਗ੍ਰਹਿ ਉੱਪਰ ਟਿਕਾਏ ਸ਼ੀਸ਼ੇ ਉੱਪਰ ਲੇਜਰ ਕਿਰਨਾ ਮਾਰ ਕੇ ਇਹ ਪੰਧ ਨੋਟ ਕਰ ਰਹੇ ਹਨ। ਇਹ ਕਿਰਨਾ ਢਾਈ ਸਕਿੰਟਾਂ 'ਚ ਵਾਪਸ ਪ੍ਰਿਥਵੀ ਉੱਤੇ ਪਰਤ ਆਉਂਦੀਆ ਹਨ।





# ਸਮੁੰਦਰ

—ਰਾਜਪਾਲ ਸਿੰਘ

**ਸਮੁੰਦਰ ਕਿੰਨੇ ਕੁ ਡੂੰਘੇ :**

ਸਮੁੰਦਰਾਂ ਦੀ ਡੂੰਘਾਈ ਅਤੇ ਵਿਸ਼ਾਲਤਾ ਅਕਸਰ ਅਲੰਕਾਰ ਵਜੋਂ ਵਰਤੀ ਜਾਂਦੀ ਹੈ। ਸਮੁੰਦਰਾਂ ਦੀ ਵਿਸ਼ਾਲਤਾ ਬਾਰੇ ਤਾਂ ਸਾਡੇ ਵਿਚੋਂ ਬਹੁਤ ਸਾਰੇ ਜਾਣਦੇ ਹੀ ਹੋਣਗੇ ਕਿ ਸਮੁੰਦਰ ਸਾਡੀ ਪ੍ਰਿਥਵੀ ਦੇ ਲਗਭਗ 71% ਭਾਗ ਉਪਰ ਫੈਲੇ ਹੋਏ ਹਨ। ਪਰ ਇਹਨਾਂ ਦੀ ਡੂੰਘਾਈ ਕਿੰਨੀ ਕੁ ਹੈ ਇਸ ਬਾਰੇ ਬਹੁਤੇ ਪਾਠਕਾਂ ਨੂੰ ਜਾਣਕਾਰੀ ਨਹੀਂ ਹੋਵੇਗੀ। ਇਸ ਸਬੰਧੀ ਪਹਿਲੀ ਗੱਲ ਤਾਂ ਇਹ ਹੈ ਕਿ ਸਮੁੰਦਰ ਦੀ ਡੂੰਘਾਈ ਹਰ ਥਾਂ ਇਕੋ ਜਿਹੀ ਨਹੀਂ ਹੁੰਦੀ। ਅਸੀਂ ਵੱਖ ਵੱਖ ਸਮੁੰਦਰਾਂ ਦੇ ਸਭ ਤੋਂ ਵੱਧ ਡੂੰਘੇ ਭਾਗਾਂ ਦੀ ਗੱਲ ਕਰ ਸਕਦੇ ਹਾਂ, ਬਾਕੀ ਸਥਾਨਾਂ ਤੋਂ ਸਮੁੰਦਰਾਂ ਦੀ ਡੂੰਘਾਈ ਇਹਨਾਂ ਤੋਂ ਘੱਟ ਹੀ ਹੈ। ਸ਼ਾਂਤ ਮਹਾਂਸਾਗਰ ਦਾ ਸਭ ਤੋਂ ਡੂੰਘਾ ਭਾਗ 11.5 ਕਿ. ਮੀ. ਹੈ, ਅੰਧ ਮਹਾਂਸਾਗਰ ਦਾ ਸਭ ਤੋਂ ਡੂੰਘਾ ਭਾਗ 8.4 ਕਿਲੋਮੀਟਰ ਅਤੇ ਹਿੰਦ ਮਹਾਂਸਾਗਰ ਦੀ ਵੱਧ ਤੋਂ ਵੱਧ ਡੂੰਘਾਈ 7.7 ਕਿਲੋਮੀਟਰ ਹੈ।

**ਸਮੁੰਦਰਾਂ ਦੀ ਡੂੰਘਾਈ ਕਿਵੇਂ ਮਾਪੀ ਜਾਂਦੀ ਹੈ ?**

ਇਹ ਤਾਂ ਸਾਫ ਹੀ ਹੈ ਕਿ ਸਮੁੰਦਰਾਂ ਦੀ ਡੂੰਘਾਈ ਉਪਰੋਂ ਕੋਈ ਫੀਤਾ ਸੁੱਟ ਕੇ ਤਾਂ ਮਾਪੀ ਨਹੀਂ ਜਾ ਸਕਦੀ। ਸਮੁੰਦਰ ਦੀ ਡੂੰਘਾਈ ਮੁੱਖ ਤੌਰ ਤੇ ਉਪਰੋਂ ਅਵਾਜ਼ ਦੀਆਂ ਲਹਿਰਾਂ ਭੇਜਕੇ ਮਾਪੀ ਗਈ ਹੈ। ਅਵਾਜ਼ ਦੀਆਂ ਲਹਿਰਾਂ ਸਮੁੰਦਰ ਦੇ ਥੱਲੇ ਨਾਲ ਟਕਰਾ ਕੇ ਵਾਪਸ ਆਉਂਦੀਆਂ ਹਨ। ਇਹ ਲਹਿਰਾਂ ਛੱਡੇ ਜਾਣ ਅਤੇ ਸਮੁੰਦਰ ਦੇ ਥੱਲੇ ਟਕਰਾ ਕੇ ਵਾਪਸ ਆਉਣ ਵਿਚ ਜਿੰਨਾ ਸਮਾਂ ਲਗਦਾ ਹੈ ਉਸ ਤੋਂ ਆਸਾਨੀ ਨਾਲ ਡੂੰਘਾਈ ਕੱਢੀ ਜਾ ਸਕਦੀ ਹੈ। ਅਵਾਜ਼ ਦੀ ਪਾਣੀ ਵਿਚ ਚਾਲ ਲਗਭਗ 1500 ਮੀਟਰ ਪ੍ਰਤੀ ਸੈਕਿੰਡ ਹੈ। ਜੇ ਕਿਸੇ ਸਥਾਨ ਤੇ ਅਵਾਜ਼ ਦੀਆਂ ਲਹਿਰਾਂ ਸਮੁੰਦਰ ਦੇ ਥੱਲੇ ਨਾਲ ਟਕਰਾ ਕੇ 8 ਸੈਕਿੰਡ ਵਿਚ ਵਾਪਸ ਆਉਂਦੀਆਂ ਹਨ ਤਾਂ ਆਸਾਨੀ ਨਾਲ ਹਿਸਾਬ ਲਗਾਇਆ ਜਾ ਸਕਦਾ ਹੈ ਕਿ ਉਸ ਸਥਾਨ ਤੇ ਸਮੁੰਦਰ ਦੀ ਡੂੰਘਾਈ 6 ਕਿਲੋਮੀਟਰ ਹੈ।

**ਸਮੁੰਦਰਾਂ ਥੱਲੇ ਪਹਾੜ :**

ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਸਮੁੰਦਰਾਂ ਦੇ ਥੱਲੇ ਸਾਡੀ ਜ਼ਮੀਨ ਭਾਗ ਹੀ ਉੱਚੇ ਨੀਵੇਂ ਹਨ। ਨਾ ਸਿਰਫ ਉਚੇ ਨੀਵੇਂ ਸਗੋਂ ਸਮੁੰਦਰਾਂ ਦੇ ਵਿੱਚ ਬਣੇ ਤਣੇ ਪਹਾੜ ਵੀ ਹਨ। ਅਸਲ ਵਿਚ ਪ੍ਰਿਥਵੀ ਦੀ ਸਭ ਤੋਂ ਲੰਮੀ ਪਹਾੜ ਲੜੀ ਸਮੁੰਦਰ ਦੇ ਵਿਚ ਹੀ ਹੈ। ਮਿਡ-ਐਟਲਾਂਟਿਕ ਰੇਂਜ ਨਾ ਵਾਲੀ ਇਹ ਪਹਾੜ ਲੜੀ ਅੰਧ ਮਹਾਂਸਾਗਰ ਵਿਚ ਸਥਿਤ ਹੈ। ਇਸ ਦੀ ਲੰਬਾਈ 16093 ਕਿਲੋਮੀਟਰ ਤੇ ਔਸਤ ਉਚਾਈ 3048 ਮੀਟਰ (ਤਿੰਨ ਕਿਲੋਮੀਟਰ) ਹੈ। ਬਹੁਤੇ ਪਹਾੜ ਚਾਹੇ ਪਾਣੀ ਦੇ ਹੇਠਾਂ ਹੀ ਰਹਿ ਜਾਂਦੇ ਹਨ ਪਰ ਕਿਤੇ ਕਿਤੇ ਇਹਨਾਂ ਪਹਾੜ ਦੀਆਂ ਚੋਟੀਆਂ ਸਮੁੰਦਰ ਤੋਂ ਬਾਹਰ ਵੀ ਆਉਂਦੀਆਂ ਹਨ ਅਤੇ ਟਾਪੂ ਬਣਾਉਂਦੀਆਂ ਹਨ। ਅਮਰੀਕਾ ਦੇ ਹਵਾਈ ਟਾਪੂ ਅਸਲ ਵਿਚ ਸਮੁੰਦਰ ਵਿਚਲੇ ਪਹਾੜਾਂ ਦੀਆਂ ਹੀ ਚੋਟੀਆਂ ਹਨ। ਇਹਨਾਂ ਵਿਚੋਂ ਸਭ ਤੋਂ ਉੱਚੀ ਪਹਾੜੀ ਚੋਟੀ ਸਮੁੰਦਰੀ ਪਾਣੀ ਦੇ ਤਲ ਤੋਂ 4200 ਮੀਟਰ ਉੱਚੀ ਹੈ ਪਰੰਤੂ ਸਮੁੰਦਰ ਦੇ ਥੱਲੇ ਤੋਂ ਲੈਕੇ ਮਾਪੀ ਜਾਵੇ ਤਾਂ ਇਹ 9686 ਮੀਟਰ ਬਣਦੀ ਹੈ ਜੋ ਧਰਤੀ ਉਪਰਲੀ ਸਭ ਤੋਂ ਉਚੀ ਚੋਟੀ ਮਾਊਂਟਐਵਰੈਸਟ (ਉਚਾਈ 8848 ਮੀਟਰ) ਤੋਂ ਵੀ ਕਾਫੀ ਵੱਧ ਬਣਦੀ ਹੈ। ਸੋ ਦੁਨੀਆਂ ਦੀ ਸਭ ਤੋਂ ਲੰਮੀ ਪਹਾੜੀ ਲੜੀ ਅਤੇ ਸਭ ਤੋਂ ਉੱਚੀ ਪਹਾੜੀ ਚੋਟੀ ਸਮੁੰਦਰ ਵਿਚ ਹੀ ਹਨ।

**ਮੁਰਦਾ ਸਮੁੰਦਰ** (Dead Sea) :

ਇਸਰਾਈਲ ਅਤੇ ਲਿਬਨਾਨ ਵਿਚਲੇ ਇਕ 80 ਕੁ ਕਿਲੋਮੀਟਰ ਲੰਬੀ ਝੀਲ ਹੈ ਜਿਸ ਨੂੰ ਮੁਰਦਾ ਸਮੁੰਦਰ ਕਿਹਾ ਜਾਂਦਾ ਹੈ। ਇਸ ਦੀ ਸਭ ਤੋਂ ਖਾਸ ਗੱਲ ਇਹ ਹੈ ਕਿ ਤੁਸੀਂ ਇਸ ਵਿਚ ਡੁੱਬ ਨਹੀਂ ਸਕਦੇ। ਕਾਰਣ ? ਇਸ ਦਾ ਕਾਰਣ ਇਹ ਹੈ ਕਿ ਇਸ ਵਿਚ ਬਹੁਤ ਜ਼ਿਆਦਾ ਲੂਣ ਘੁਲੇ ਹੋਣ ਕਰ ਕੇ ਇਸ ਦਾ ਪਾਣੀ ਐਨਾ ਗਾੜ੍ਹਾ ਹੈ ਕਿ ਆਦਮੀ ਇਸ

ਵਿਚ ਡੁਬਦਾ ਨਹੀਂ ਸਗੋਂ ਲੱਕੜ ਵਾਂਗ ਪਾਣੀ ਤੇ ਤਰਦਾ ਰਹੇਗਾ। ਇਹ ਵੱਖਰੀ ਗੱਲ ਹੈ ਕਿ ਅਜਿਹੀ ਤੈਰਾਕੀ ਦਾ ਬਹੁਤਾ ਨਜ਼ਾਰਾ ਨਹੀਂ ਲਿਆ ਜਾ ਸਕਦਾ ਕਿਉਂਕਿ ਐਨੇ ਲੂਣਾਂ ਵਾਲੇ ਪਾਣੀ ਨਾਲ ਚਮੜੀ ਖਰਾਬ ਹੋ ਜਾਵੇਗੀ। ਅਸਲ ਵਿਚ ਇਸ ਸਮੁੰਦਰ ਵਿਚ ਕੁਝ ਦਰਿਆ ਅਤੇ ਨਾਲੇ ਅਜਿਹੇ ਪੈਂਦੇ ਹਨ ਜੋ ਆਪਣੇ ਨਾਲ ਬਹੁਤ ਸਾਰੇ ਲੂਣ ਖੋਰ ਲਿਆਉਂਦੇ ਹਨ। ਪਰ ਇਸ ਵਿਚੋਂ ਪਾਣੀ ਕਿਸੇ ਪਾਸੇ ਨਿਕਲਦਾ ਨਹੀਂ ਕੇਵਲ ਵਾਸ਼ਪ ਬਣਕੇ ਉਡਦਾ ਹੀ ਹੈ ਜਿਸ ਕਰਕੇ ਇਹਨਾਂ ਲੂਣਾਂ ਦੀ ਮਾਤਰਾ ਵਧਦੀ ਹੈ। ਆਮ ਸਮੁੰਦਰਾਂ ਵਿਚ ਲੂਣਾਂ ਦੀ ਮਾਤਰਾ ਚਾਰ ਪ੍ਰਤੀਸ਼ਤ ਦੇ ਲਗਭਗ ਹੁੰਦੀ ਹੈ ਜਦ ਕਿ ਇਸ ਵਿਚ 24 ਪ੍ਰਤੀਸ਼ਤ ਹੈ। ਲੂਣਾਂ ਦੀ ਐਨੀ ਗਾੜ੍ਹੀ ਮਾਤਰਾ ਕਰਕੇ ਇਸ ਵਿਚ ਕੋਈ ਵੀ ਜੀਵ ਜਿਊਂਦਾ ਨਹੀਂ ਰਹਿ ਸਕਦਾ। ਇਸੇ ਕਰ ਕੇ ਇਸ ਦਾ ਨਾਮ ਮੁਰਦਾ ਸਮੁੰਦਰ ਪਿਆ ਹੈ।

**ਸਮੁੰਦਰ ਜਿਸ ਤੇ ਤੁਸੀਂ ਤੁਰ ਸਕਦੇ ਹੋ :**

ਦੁਨੀਆਂ ਦਾ ਇਕ ਸਮੁੰਦਰ ਅਜਿਹਾ ਵੀ ਹੈ ਜਿਥੇ ਡੁਬਣਾ ਤਾਂ ਦੂਰ ਤੁਸੀਂ ਉਸ ਉੱਪਰ ਤੁਰ ਵੀ ਸਕਦੇ ਹੋ। ਭਲਾ ਕਿਵੇਂ ? ਗੱਲ ਬਹੁਤੀ ਗੁੰਝਲਦਾਰ ਨਹੀਂ ਧਰਤੀ ਦੇ ਉੱਤਰੀ ਧਰੁਵ ਤੇ ਫੈਲਿਆ ਹੋਇਆ ਆਰਕਟਿਕ ਸਾਗਰ (Arctic Ocean) ਬਹੁਤਾ ਸਮਾਂ ਬਰਫ ਦੇ ਰੂਪ 'ਚ ਜੰਮਿਆ ਰਹਿੰਦਾ ਹੈ। ਜਿਸ ਉੱਪਰ ਤੁਸੀਂ ਆਸਾਨੀ ਨਾਲ ਤੁਰ ਫਿਰ ਸਕਦੇ ਹੋ ਬਸ਼ਰਤੇ ਕਿ ਉਥੋਂ ਦੀ ਠੰਢ ਬਰਦਾਸ਼ਤ ਕਰ ਸਕਦੇ ਹੋਵੋ।

□

---

ਹੱਡ-ਬੀਤੀਆਂ

# ਅੰਬਰੀ ਲੋਅ ਦਾ ਭੈਅ

ਸਾਡੇ ਘਰਾਂ ਦੇ ਨੇੜੇ ਚਾਚਾ ਜੀ ਦੇ ਸਫੈਦੇ ਸਨ। ਸੰਘਣੇ ਹੋਣ ਕਰਕੇ ਉੱਥੇ ਅਕਸਰ ਹੀ ਮਖਿਆਲ (ਸ਼ਹਿਦ ਦੀਆਂ ਮੱਖੀਆਂ ਦਾ ਛੱਤਾ) ਲੱਗਾ ਰਹਿੰਦਾ ਸੀ। ਇਕ ਦਿਨ ਪਿੰਡ 'ਚ ਮਿਹਨਤ ਮਜ਼ਦੂਰੀ ਕਰਦੇ ਬਿਹਾਰੀ ਭਈਏ ਨੇ ਉਹ ਮਖਿਆਲ ਵੇਖ ਲਿਆ। ਉਸਨੇ ਆਪਣੇ ਇਕ ਸਾਥੀ ਭਈਏ ਨਾਲ ਉਸ ਮਖਿਆਲ ਨੂੰ ਚੋਣ ਦੀ ਸਲਾਹ ਬਣਾਈ। ਰਾਤ ਨੂੰ ਸਫੈਦਿਆਂ ਥੱਲੇ ਪਸ਼ੂ ਬੈਠਦੇ ਸਨ ਇਸ ਲਈ ਉਹਨਾਂ ਨੇ ਇਕ ਲੰਬਾ ਢਾਂਗਾ ਲੈ ਕੇ ਉਸਦੇ ਉਪਰਲੇ ਸਿਰੇ ਤੇ ਕੱਪੜਾ ਲਪੇਟ ਕੇ ਉਸਨੂੰ ਅੱਗ ਲਾ ਕੇ ਮੱਖੀ ਮਖਿਆਲ ਨੂੰ ਚੋਣ ਦੇ ਯਤਨ ਆਰੰਭ ਕੀਤੇ। ਮਖਿਆਲ ਚੋਣ ਲਈ ਉਹ ਢਾਂਗੇ ਨੂੰ ਕਦੀ ਉੱਚਾ ਕਰਦੇ ਸਨ ਤੇ ਕਦੀ ਨੀਵਾਂ। ਜਿਸ ਨਾਲ ਰਾਤ ਸਮੇਂ ਇਕ ਅਜੀਬ ਜਿਹਾ ਦ੍ਰਿਸ਼ ਬਣਦਾ ਸੀ। ਜਦੋਂ ਉਹ ਇਸ ਤਰ੍ਹਾਂ ਕਰਦੇ ਸਨ ਤਾਂ ਕੁੱਝ ਮੱਖੀਆਂ ਉਨ੍ਹਾਂ ਦੇ ਉਪਰ ਡਿੱਗਦੀਆਂ ਸਨ ਜਿਸ ਨਾਲ ਉਹ ਡਰਕੇ ਅੱਗ ਵਾਲੇ ਢਾਂਗੇ ਸਮੇਤ ਦੌੜਦੇ ਤੇ ਫਿਰ ਮਖਿਆਲ ਪਾਸ ਆ ਜਾਂਦੇ। ਰਾਤ ਨੂੰ ਕੋਠਿਆਂ ਤੇ ਪਏ ਲੋਕਾਂ ਨੇ ਜਦ ਇਹ ਨਜ਼ਾਰਾ ਵੇਖਿਆ ਤਾਂ ਉਹ ਡਰ ਗਏ। ਗਰਮੀ ਦੀ ਰੁੱਤ 'ਚ ਉਨ੍ਹਾਂ ਨੇ ਇਸ ਘਟਨਾ ਤੋਂ ਡਰਕੇ ਆਪਣੇ ਬਾਲ ਬੱਚੇ ਤੇ ਮਾਲ ਡੰਗਰ ਨੂੰ ਡਰਦਿਆਂ ਅੰਦਰ ਕਰ ਲਿਆ ਅਤੇ ਬਿਜਲੀ ਵੀ ਬੁਝਾ ਦਿੱਤੀ। ਅਸੀਂ ਆਪਣੇ ਬਾਪੂ ਜੀ ਨੂੰ ਇਸ ਘਟਨਾ ਬਾਰੇ ਪੁੱਛਿਆ ਤਾਂ ਉਨ੍ਹਾਂ ਅੰਧ-ਵਿਸ਼ਵਾਸੀ ਪ੍ਰਭਾਵ ਸਦਕਾ ਇਹ ਟੇਵਾ ਲਗਾ ਦਿੱਤਾ ਕਿ ਇਹ ਤੇ ਅੰਬਰੀ ਲੋਅ ਹੈ, ਜਿਹੜੀ ਬਹੁਤ ਖ਼ਤਰਨਾਕ ਚੀਜ਼ ਹੁੰਦੀ ਹੈ। ਜਦ ਗਰਮੀ 'ਚ ਅੰਦਰ ਸੌਣਾ ਮੁਸ਼ਕਲ ਹੋ ਗਿਆ ਤਾਂ ਅਸੀਂ ਆਪਣੇ ਚਾਚਾ ਜੀ ਨੂੰ ਜਾ ਉਠਾਇਆ ਕਿ ਆਪਣੇ ਸਫੈਦਿਆਂ 'ਚ ਕੋਈ ਗੜਬੜ ਹੈ। ਅੱਗ-ਉੱਪਰ ਥੱਲੇ ਨੂੰ ਆਉਂਦੀ ਹੈ। ਬਾਪੂ ਜੀ ਇਸ ਨੂੰ ਅੰਬਰੀ ਲੋਅ ਦੱਸਦੇ ਹਨ। ਸਾਡੇ ਚਾਚਾ ਜੀ ਇਸ ਤਰ੍ਹਾਂ ਦੀਆਂ ਗੱਲਾਂ 'ਚ ਯਕੀਨ ਨਾ ਕਰਦੇ ਹੋਣ ਸਦਕਾ ਉਹਨਾਂ ਨੇ ਟਾਰਚ ਚੁੱਕੀ ਤੇ ਸਾਡੇ ਨਾਲ ਸਫੈਦਿਆਂ ਵੱਲ ਹੋ ਤੁਰੇ। ਸਫੈਦਿਆਂ ਕੋਲ ਜਾ ਕੇ ਉਨ੍ਹਾਂ ਹਾਕ ਮਾਰੀ ਕੌਣ ਹੈ ਏਥੇ ? ਐਸ ਵੇਲੇ ਕੀ ਕਰ ਰਹੇ ਓ।" ਭਈਆਂ ਨੇ ਅੱਗੋਂ ਜਵਾਬ ਦਿੱਤਾ, "ਅਸੀਂ ਹੀ ਹਾਂ, ਏਥੇ ਸ਼ਹਿਦ ਚੋ ਰਹੇ ਹਾਂ, ਉਦੋਂ ਤੱਕ ਉਨ੍ਹਾਂ ਸ਼ਹਿਦ ਦੀ ਬਾਲਟੀ ਭਰ ਲਈ ਸੀ। ਜਦੋਂ ਸਾਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਸਾਡੇ ਮਨਾਂ 'ਚ ਅੰਬਰੀ ਲੋਅ ਦਾ ਭੈਅ ਦੂਰ ਹੋ ਗਿਆ। ਸਾਰੇ ਲੋਕਾਂ ਨੂੰ ਪਤਾ ਚੱਲਣ ਤੇ ਉਹਨਾਂ ਆਪਣੀ ਅਗਿਆਨਤਾ ਦਾ ਅਹਿਸਾਸ ਕੀਤਾ ਤੇ ਮੁੜ ਕੋਠਿਆਂ ਤੇ ਆ ਕੇ ਸੌਂ ਗਏ।

**—ਪਿਆਰਾ ਰਾਮ**
**ਹੁਸ਼ਿਆਰਪੁਰ।**



ਤਰਕ ਦਰਪਣ

# ਅੰਧਵਿਸ਼ਵਾਸਾਂ ਦੇ ਵਪਾਰੀ

**—ਗਾਮ ਸੁਵਰਨ ਸਿੰਘ**

ਕਣਕ, ਚਾਵਲ, ਖੰਡ, ਚਾਂਹ ਆਦਿ ਅਨੇਕਾਂ ਵਸਤਾਂ ਦੇ ਵਪਾਰੀਆਂ ਬਾਰੇ ਤਾਂ ਅਸੀਂ ਸਾਰੇ ਹੀ ਜਾਣਦੇ ਹਾਂ ਪ੍ਰੰਤੂ ਅੰਧਵਿਸ਼ਵਾਸਾਂ ਦੇ ਵਪਾਰੀਆਂ ਬਾਰੇ ਤੁਸੀਂ ਕਦੇ ਸ਼ਾਇਦ ਹੀ ਸੋਚਿਆ ਹੋਵੇ। ਇਹ ਵਪਾਰੀਆਂ ਦੀ ਉਹ ਕਿਸਮ ਹੈ ਜਿਹੜੀ ਆਪਣੇ ਨਿੱਜੀ ਹਿੱਤਾਂ ਲਈ ਲੋਕਾਂ ਨੂੰ ਭੂਤਾਂ-ਪ੍ਰੇਤਾਂ, ਰੂਹਾਂ, ਜਾਦੂ-ਟੂਣਿਆਂ, ਕਿਸਮਤ-ਕਰਮਾਂ ਤੇ ਹੋਰ ਅੰਧ-ਵਿਸ਼ਵਾਸਾਂ 'ਚ ਉਲਝਾਉਣਾ ਆਪਣਾ ਮੁੱਖ ਉਦੇਸ਼ ਸਮਝਦੀ ਹੈ। ਅਖੌਤੀ ਬਾਬਿਆਂ, ਚੇਲਿਆਂ, ਤਾਂਤਰਿਕਾਂ, ਪੀਰਾਂ ਤੇ ਜੋਤਿਸ਼ੀਆਂ ਤੋਂ ਲੈ ਕੇ ਦੰਭੀ ਮੰਤਰੀਆਂ ਤੱਕ ਸਭ ਇਸੇ ਕਤਾਰ ਵਿਚ ਹੀ ਆਉਂਦੇ ਹਨ। ਪ੍ਰਧਾਨ ਮੰਤਰੀ ਵੱਲੋਂ ਪੁਟਾਪਰਥੀ ਦੇ ਪਾਖੰਡੀ ਸਾਈਂ ਬਾਬੇ ਦੇ ਨਵੇਂ ਡੇਰੇ ਦੇ ਉਦਘਾਟਨ ਲਈ ਜਾਣਾ ਤੇ ਪੰਜਾਬ ਦੇ ਪਸ਼ੂ ਪਾਲਣ ਰਾਜ ਮੰਤਰੀ ਵੱਲੋਂ ਭੂਤਾਂ ਤੋਂ ਖਹਿੜਾ ਛੁਡਾਉਣ ਲਈ ਆਪਣੇ ਨਿੱਜੀ ਫੰਡ 'ਚੋਂ ਦਸ ਹਜ਼ਾਰ ਰੁਪਏ ਦੇਣੇ ਮੰਤਰੀਆਂ ਵੱਲੋਂ ਕੀਤੇ ਜਾਂਦੇ ਇਸ ਵਪਾਰ ਦੇ ਕੁਝ ਨਮੂਨੇ ਹਨ। ਪ੍ਰੈੱਸ ਵੀ ਇਸ ਵਪਾਰ ਵਿਚ ਕਿਸੇ ਦੀ ਨੂੰਹ ਧੀ ਨਾਲੋਂ ਘੱਟ ਨਹੀਂ ਹੈ। ਪ੍ਰੈੱਸ ਦਾ ਵੱਡਾ ਹਿੱਸਾ ਬਿਨਾਂ ਪੁੱਛ-ਪੜਤਾਲ ਕੀਤਿਆਂ ਸੁਣੀਆਂ-ਸੁਣਾਈਆਂ ਅੰਧ-ਵਿਸ਼ਵਾਸੀ ਖ਼ਬਰਾਂ ਫੈਲਾਉਣ 'ਚ ਲੱਗਾ ਹੋਇਆ ਹੈ.। ਕੁਝ ਇੱਕ ਨੇ ਤਾਂ ਇਸ ਕੰਮ ਨੂੰ ਆਪਣਾ ਕਿੱਤਾ ਹੀ ਬਣਾਇਆ ਹੋਇਆ ਹੈ। ਉਹ ਭੂਤਾਂ, ਪ੍ਰੇਤਾਂ, ਰੂਹਾਂ ਦੇ ਕਲਪਿਤ ਸਨਸਨੀਖੇਜ/ਰਹੱਸਮਈ ਕਿੱਸੇ/ਕਹਾਣੀਆਂ ਪ੍ਰਕਾਸ਼ਿਤ ਕਰਕੇ ਆਪਣੇ ਹਿੱਤਾਂ ਦੀ ਪੂਰਤੀ ਕਰ ਰਹੇ ਹਨ। ਅਜਿਹੇ ਕੰਮਾਂ ਲਈ ਜਾਣੀ ਜਾਂਦੀ ਮੋਹਰੀ ਪੱਤ੍ਰਿਕਾ 'ਮਨੋਹਰ ਕਹਾਣੀਆਂ' ਨੇ ਆਪਣੇ ਪਿਛਲੇ ਅੰਕ ਵਿਚ ਕਿਸ਼ਨਗੜ੍ਹ ਦੇ 4 ਸਾਲਾ ਬੱਚੇ ਹਰਦੀਪ ਸਿੰਘ ਉਰਫ਼, ਸੋਨੀ ਦੇ ਪੁਨਰਜਨਮ ਦੀ ਕਲਪਿਤ ਘਟਨਾ ਨੂੰ ਬਣਾ ਸੁਆਰਕੇ, ਸੱਚ ਬਣਾਕੇ ਛਾਪਿਆ ਹੈ। ਲਾਈ ਲੱਗਾਂ ਦੇ ਇਸ ਦੇਸ਼ ਵਿਚ ਪੱਤ੍ਰਿਕਾ ਦੇ ਹਜ਼ਾਰਾਂ ਪਾਠਕਾਂ ਨੇ ਉਸਦੀ ਇਸ ਮਾਅਰਕੇਬਾਜ਼ੀ ਤੇ ਜ਼ਰੂਰ ਅਸ਼-ਅਸ਼ ਕੀਤੀ ਹੋਊ। ਜਦਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਵੱਲੋਂ ਪੁਨਰਜਨਮ ਦੇ ਉਪਰੋਕਤ ਕੇਸ ਨੂੰ ਤੱਥਾਂ ਸਮੇਤ ਝੁਠਲਾ ਕੇ ਪ੍ਰੈੱਸ ਕਾਨਫਰੰਸ ਰਾਹੀਂ ਵੱਡੀ ਪੱਧਰ ਤੇ ਇਸ ਕਲਪਿਤ ਘਟਨਾ ਨੂੰ ਰੱਦ ਕੀਤਾ ਜਾ ਚੁੱਕਾ ਹੈ। ਅੰਧ-ਵਿਸ਼ਵਾਸੀਆਂ ਦੇ ਵਪਾਰੀਆਂ ਦੀ ਚਾਲ ਦਾ ਇਹ ਇਕ ਪਹਿਲੂ ਹੈ।

### ਮੀਂਹ ਪਵਾਉਣ/ਬੰਨ੍ਹਣ ਵਾਲੇ

ਪੁੱਛਾਂ ਦੇਣ ਵਾਲੇ, ਧਾਗੇ ਤਵੀਤਾਂ ਤੇ ਹਥੌਲਿਆਂ ਨਾਲ ਸਾਰੀਆਂ ਬੀਮਾਰੀਆਂ ਦਾ ਇਲਾਜ ਕਰਨ ਵਾਲੇ ਦੰਭੀ ਵਿਹਲੜ ਬਾਬਿਆਂ ਤੋਂ ਇਲਾਵਾ ਅੰਧ-ਵਿਸ਼ਵਾਸ਼ਾਂ ਦੇ ਇਕ ਅਜਿਹੀ ਨਸਲ ਵੀ ਹੈ ਜਿਹੜੀ ਵਿਸ਼ੇਸ਼ ਮੌਕਿਆਂ, ਘਟਨਾਵਾਂ ਤੇ ਖਾਸ ਮੌਸਮ ਵਿਚ ਹੀ ਆਪਣਾ ਵਪਾਰ ਕਰਦੀ ਹੈ। ਅੱਜ ਕੱਲ ਮੀਂਹ ਕਣੀ ਦੀ ਰੁੱਤ ਹੈ ਨਾ, ਬੱਸ ! ਇਸ ਨਸਲ ਦੀ ਚਾਂਦੀ ਹੈ। ਇਹ ਮੀਂਹ ਪਵਾਉਣ ਜਾਂ ਬੰਨ੍ਹਣ ਵਾਲੇ 'ਸੰਤ-ਬਾਬੇ' ਨੇ ਜਿਹੜੇ ਪਛੜੇ ਹਲਕਿਆਂ 'ਚ ਮੀਂਹ ਪਵਾਉਣ ਤੇ ਰੋਕਣ ਰੋਕਣ ਦਾ ਪ੍ਰਬੰਧ ਕਰਕੇ ਆਪਣਾ ਤੋਰੀ ਫੁਲਕਾ ਚਲਾਉਂਦੇ ਨੇ। ਜੇਕਰ ਮੀਂਹ ਜ਼ਿਆਦਾ ਪੈ ਜਾਣ ਤਾਂ ਭੋਲੇ-ਭਾਲੇ ਲੋਕੀਂ ਇਹਨਾਂ ਦੇ ਛੱਡੇ ਏਜੰਟਾਂ ਰਾਹੀਂ 'ਸੰਤਾਂ' ਤੱਕ ਪਹੁੰਚ ਕਰਦੇ ਨੇ। ਜੇਕਰ ਮੀਂਹ ਨਾ ਪੈਣ ਤਾਂ ਵੀ ਇਨ੍ਹਾਂ ਦੀ ਪੂਰੀ ਪੁੱਛ ਪੜਤਾਲ ਹੁੰਦੀ ਹੈ। ਘੱਟੋ-ਘੱਟ ਪੰਜ ਹਜ਼ਾਰ ਦੀ "ਅਰਦਾਸ" ਕੀਤੇ ਬਿਨਾਂ ਇਹ 'ਸੰਤ' ਪਿੰਡ 'ਚ ਪੈਰ ਨਹੀਂ ਪਾਉਂਦੇ। ਲੋਕਾਂ ਦੇ ਮਨਾਂ 'ਚ ਅੰਧਵਿਸ਼ਵਾਸਾਂ ਦੀ ਅਗਿਆਨਤਾ ਦਾ ਹਨੇਰਾ ਇਤਨਾ ਘਰ ਕਰ ਗਿਐ ਕਿ ਉਹਨਾਂ ਕਦੀ ਨਹੀਂ ਸੋਚਿਆ ਜੇਕਰ ਅਜਿਹੇ ਅਖੌਤੀ ਸੰਤਾਂ ਕੋਲ ਮੀਂਹ ਪਵਾਉਣ ਜਾਂ ਰੋਕਣ ਦੀ ਸਚਮੁੱਚ ਹੀ ਕੋਈ ਕਰਾਮਾਤ ਹੈ ਤਾਂ ਫਿਰ ਇਹ ਹੜ੍ਹ ਮਾਰੇ ਖੇਤਰਾਂ ਤੇ ਰਾਜਸਥਾਨ ਦੇ ਗਰਮੀ ਨਾਲ ਸੜ ਰਹੇ ਇਲਾਕਿਆਂ 'ਚ ਜਾ ਕੇ ਆਪਣੀ 'ਕਰ ਮਾਤ' ਕਿਉਂ ਨਹੀਂ ਵਿਖਾਉਂਦੇ ?

**ਦੁੰਮ ਛੱਲਾ**— ਡੇਰੇ ਦਾ ਇੱਕ ਮਹੰਤ ਆਪਣੇ ਚੇਲੇ-ਚਪਟਿਆਂ ਸਮੇਤ ਸਵੇਰੇ-ਸਵੇਰੇ ਹੀ ਬੱਸ ਅੱਡੇ ਵੱਲ ਨੂੰ ਜਾ ਰਿਹਾ ਸੀ। ਰਸਤੇ 'ਚ ਜਾਂਦਿਆਂ ਉਸਨੂੰ ਇਕ ਹੋਰ ਸ਼ਰਧਾਲੂ ਨੇ ਪੁੱਛਿਆ, 'ਮਹੰਤ ਜੀ, ਅੱਜ ਸਵੇਰੇ ਸਵੇਰੇ ਕਿਸ ਦਾ ਕਲਿਆਣ ਕਰਨ ਜਾ ਰਹੇ ਹੋ ?' 'ਕਲਿਆਣ ਕਾਹਦਾ ਭਗਤਾ। ਬੱਸ, ਪਾਪੀ ਪੇਟ ਦਾ ਸਵਾਲ ਹੈ।" ਮਹੰਤ ਦੇ ਮੂਹੋਂ ਪਤਾ ਨਹੀਂ ਕਿਵੇਂ ਸੱਚ ਨਿਕਲ ਗਿਆ ਸੀ।

# ਸਰਗਰਮੀਆਂ

**ਇਕਾਈ ਬਠਿੰਡਾ**—ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਬਠਿੰਡਾ ਅਤੇ ਰਾਮਪੁਰਾ ਇਕਾਈਆਂ ਨੇ ਸਾਂਝੇ ਉੱਦਮ ਨਾਲ ਸਰਕਾਰੀ ਸੀਨੀਅਰ ਸੈਕੰਡਰੀ ਗਰਲਜ਼ ਸਕੂਲ ਬਠਿੰਡਾ ਵਿਚ ਇਕ ਸੱਭਿਆਚਾਰਕ ਪ੍ਰੋਗਰਾਮ ਦੀ ਸਟੇਜ ਤੋਂ ਹੱਥ ਦੀ ਸਫਾਈ ਦਾ ਸ਼ੋਅ ਪੇਸ਼ ਕੀਤਾ। ਦੋ ਹਜ਼ਾਰ ਦੇ ਲੱਗਭਗ ਦਰਸ਼ਕਾਂ ਨੇ ਇੱਕ ਘੰਟੇ ਤੱਕ ਇਸ ਪ੍ਰੋਗਰਾਮ ਦਾ ਅਨੰਦ ਮਾਣਿਆ। ਇਸ ਮੌਕੇ ਤੇ ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ ਜਿਸ ਵਿਚ ਅਖੌਤੀ ਭੂਤਾਂ ਦੁਆਰਾ ਕੱਟੇ ਕੱਪੜੇ ਮਾਨਸਿਕ ਰੋਗੀਆਂ ਦੇ ਗਲਾਂ 'ਚੋਂ ਲੁਹਾਂਏ ਤਵੀਤ ਅਤੇ ਵਿਗਿਆਨਿਕ ਜਾਣਕਾਰੀ ਸੰਬੰਧੀ ਪੋਸਟਰ ਤੇ ਮਾਟੋ ਪ੍ਰਦਰਸ਼ਤ ਕੀਤੇ ਗਏ। ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਾਈ ਗਈ।

ਬਠਿੰਡਾ ਇਕਾਈ ਦੀਆਂ ਵੱਖ-ਵੱਖ ਟੀਮਾਂ ਨੇ 2 ਜੁਲਾਈ ਨੂੰ ਪਿੰਡ ਗੁਰੂਸਰ ਜਗ੍ਹਾ, 4 ਨੂੰ ਭੁੱਚੋ ਖੁਰਦ, 10 ਨੂੰ ਭੁੱਚੋ ਕਲਾਂ 13 ਨੂੰ ਬਾਜਕ, 14 ਨੂੰ ਨਥਾਣਾਂ ਅਤੇ 15 ਨੂੰ ਤਲਵੰਡੀ ਸਾਬੋ ਵਿਚ ਭਰਵੇਂ ਇਕੱਠਾਂ ਵਿਚ ਮੈਜਿਕਾਂ ਸ਼ੋਅ ਪੇਸ਼ ਕੀਤੇ।

29 ਜੁਲਾਈ ਨੂੰ ਗੋਬਿੰਦ ਨਗਰ, ਅਜੀਤ ਰੋਡ ਬਠਿੰਡਾ ਵਿਖੇ ਬਠਿੰਡਾ ਤੇ ਰਾਮਪੁਰਾ ਇਕਾਈਆਂ ਵਲੋਂ ਮੈਜਿਕ ਸ਼ੋਅ ਦਾ ਪ੍ਰੋਗਰਾਮ ਦਿੱਤਾ ਗਿਆ ਜਿਸ ਵਿਚ ਰਾਮਪੁਰਾ ਇਕਾਈ ਦੀ ਟੀਮ ਨੇ ਮੈਜਿਕ ਸ਼ੋਅ ਪੇਸ਼ ਕੀਤਾ। ਬਠਿੰਡਾ ਇਕਾਈ ਵਲੋਂ ਸਕਿਟ ਦਿਖਾਇਆ ਗਿਆ।

**—ਬਲਦੇਵ ਸਿੰਘ, ਸਕੱਤਰ**
ਬਠਿੰਡਾ।

## ਇਕਾਈ ਕਿਲਿਆਂਵਾਲੀ (ਮੰਡੀ ਡੱਬਵਾਲੀ)

ਇਕਾਈ ਦੀ ਪੜਤਾਲੀਆ ਟੀਮ ਨੇ ਪਿੰਡ ਡੱਬਵਾਲੀ ਦੀ 5 ਸਾਲਾ ਲੜਕੀ ਦੇ ਪੁਨਰਜਨਮ ਦੀ ਘੜੀ ਗਈ ਕਹਾਣੀ ਦੀ ਤੱਥਾਂ ਸਹਿਤ ਪੜਤਾਲ ਕਰਕੇ ਇਸ ਪਾਖੰਡ ਨੂੰ ਨੰਗਾ ਕਰਦੀ ਰਿਪੋਰਟ ਜਾਰੀ ਕੀਤੀ।

ਇਕਾਈ ਨੇ ਪਿੰਡ ਮੌਜਗੜ੍ਹ ਦੇ ਅਖੌਤੀ ਸਿਆਣੇ ਦੇਸ ਰਾਜ ਤੋਂ ਅੱਗੇ ਤੋਂ ਇਹ ਠੱਗੀ ਦਾ ਧੰਦਾ ਛੱਡ ਦੇਣ ਦਾ ਲਿਖਤੀ ਵਚਨ ਲਿਆ। "ਬਾਬੇ" ਨੇ ਇਹ ਲਿਖਤੀ ਤੌਰ ਤੇ ਮੰਨਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ।

**—ਪ੍ਰਕਾਸ਼ ਸਿੰਘ ਸਕੱਤਰ**

## ਇਕਾਈ ਰਾਮਪੁਰਾ

ਇਕਾਈ ਰਾਮਪੁਰਾ ਵੱਲੋਂ ਚਲਾਏ ਜਾ ਰਹੇ ਮਾਨਸਿਕ ਰੋਗਾਂ ਦੇ ਕੇਂਦਰ ਦੇ 25 ਹਫ਼ਤੇ ਪੂਰੇ ਹੋ ਚੁੱਕੇ ਹਨ। ਇਸ ਕੇਂਦਰ ਵਿਚ ਹੁਣ ਤੱਕ 160 ਕੇਸ ਹੱਲ ਕੀਤੇ ਜਾ ਚੁੱਕੇ ਹਨ। ਇਸੇ ਸਮੇਂ ਦੌਰਾਨ ਇਕਾਈ ਦੀ ਮੈਜਿਕ ਟੀਮ ਵਲੋਂ ਲਗਭਗ 50 ਸਟੇਜਾਂ ਉੱਪਰ ਮੈਜਿਕ ਦੇ ਸ਼ੋਅ ਪੇਸ਼ ਕੀਤੇ ਜਾ ਚੁੱਕੇ ਹਨ। ਇਕਾਈ ਅਕਤੂਬਰ ਮਹੀਨੇ ਵਿਚ ਤਰਕਸ਼ੀਲ ਮੇਲਾ ਕਰਵਾਉਣ ਜਾ ਰਹੀ ਹੈ।

**—ਜਗਦੇਵ ਸਿੰਘ ਪ੍ਰੈਸ ਸਕੱਤਰ**

## ਮੁਕਤਸਰ - ਲੱਖੇਵਾਲੀ ਇਕਾਈ

ਮੁਕਤਸਰ—ਲੱਖੇਵਾਲੀ ਇਕਾਈ ਵੱਲੋਂ ਮਲੋਟ ਨੇੜਲੇ ਪਿੰਡ ਡੱਬਵਾਲੀ ਢਾਬ ਵਿਖੇ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿਚ ਤਰਕਸ਼ੀਲਾਂ ਦਾ ਮੈਜਿਕ ਸ਼ੋਅ, ਪ੍ਰੀਤ ਕਲਾ ਮੰਚ ਆਸਾ ਬੁੱਟਰ ਦੇ ਵਹਿਮਾਂ-ਭਰਮਾਂ ਅੰਧ-ਵਿਸ਼ਵਾਸਾਂ ਖ਼ਿਲਾਫ਼ ਨਾਟਕ ਤੇ ਜਗਸੀਰ ਜੀਦਾ ਦੇ ਅਗਾਂਹਵਧੂ ਗੀਤ ਪ੍ਰਮੁੱਖ ਆਕਰਸ਼ਣ ਸਨ। ਰਾਤ ਦੇ 2 ਵਜੇ ਤੱਕ ਲੋਕਾਂ ਦੇ ਵੱਡੇ ਇਕੱਠ ਨੇ ਪ੍ਰੋਗਰਾਮ ਨੂੰ ਵੇਖਿਆ। ਪਿੰਡ ਚੱਕ ਦੂਹੇ ਵਾਲਾ ਤੇ ਮੁਕਤਸਰ ਸ਼ਹਿਰ ਵਿਚ ਵੀ ਮੈਜਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ। ਪਿੰਡ ਵਾਦੀਆਂ ਵਿਚ ਜਗਸੀਰ ਤੇ ਕੇ. ਪੀ. ਰੁਪਾਣਾ ਵੱਲੋਂ ਸੁਸਾਇਟੀ ਬਾਰੇ ਲੋਕਾਂ ਦੇ ਇਕੱਠ 'ਚ ਮੁੱਢਲੀ ਜਾਣਕਾਰੀ ਦਿੱਤੀ ਗਈ ਤੇ ਉੱਥੋਂ ਦੇ ਪਾਖੰਡੀ ਚੇਲਿਆਂ ਨੂੰ ਚੁਣੌਤੀ ਦਿੱਤੀ ਗਈ।



ਪਿੰਡ ਘੜਿਆਣਾ ਦੇ ਅਖੌਤੀ ਬਾਬੇ ਅਮਰੀਕ ਸਿੰਘ ਨੂੰ ਚੁਣੌਤੀ ਦਿੰਦਾ ਪੋਸਟਰ 2000 ਦੀ ਗਿਣਤੀ 'ਚ ਛਾਪ ਕੇ ਇਲਾਕੇ ਵਿਚ ਵੰਡਿਆ ਗਿਆ।

**—ਮਿਲਖ ਰਾਜ ਤੇਲੂਪੁਰਾ**

## ਜੋਗਾ ਵਿਖੇ ਤਰਕਸ਼ੀਲ ਮੇਲਾ

ਬੀਤੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਮਾਨਸਾ ਵਲੋਂ ਸਰਕਾਰੀ ਸਕੂਲ ਜੋਗਾ ਵਿਖੇ ਸ੍ਰੀ ਇੰਦਰਜੀਤ ਝੱਬਰ ਅਤੇ ਸਾਥੀਆਂ ਦੇ ਵਿਸ਼ੇਸ਼ ਪ੍ਰਬੰਧਾਂ ਅਤੇ ਵਿਸ਼ੇਸ਼ ਸਹਿਯੋਗ ਹੇਠ ਤਰਕਸ਼ੀਲ ਮੇਲਾ ਕਰਵਾਇਆ ਗਿਆ ਜੋ ਇਕ ਯਾਦਗਾਰੀ ਮੇਲਾ ਹੋ ਨਿਬੜਿਆ। ਮੇਲੇ ਵਿਚ ਰਾਮਪੁਰਾ ਇਕਾਈ ਦਾ ਵੀ ਵਿਸ਼ੇਸ਼ ਯੋਗਦਾਨ ਰਿਹਾ।

ਇਸ ਪ੍ਰੋਗਰਾਮ ਦੀ ਸ਼ੁਰੂਆਤ ਹਰਪ੍ਰੀਤ ਖਿਆਲਾ ਦੇ ਗੀਤ ਨਾਲ ਹੋਈ। ਗੀਤ ਤੋਂ ਬਾਅਦ ਸ੍ਰੀ ਜੁਗਰਾਜ ਸਿੰਘ ਤੇ ਉਹਨਾਂ ਦੇ ਸਾਥੀਆਂ ਵਲੋਂ ਜੋਸ਼ੀਲੇ ਰੌਂਅ ਵਿਚ ਗਾਈਆਂ ਢਾਡੀ ਵਾਰਾਂ ਨੂੰ ਲੋਕਾਂ ਨੇ ਬੜੇ ਗਹੁ ਨਾਲ ਸੁਣਿਆ। ਇਸ ਤੋਂ ਬਾਅਦ ਮਾਛੀਵਾੜਾ ਕਲਾ ਕੇਂਦਰ ਦੇ ਨਿਰਦੇਸ਼ਕ ਮਾਸਟਰ ਨਛੱਤਰ ਸਿੰਘ ਨੇ ਸਟੇਜ ਸੰਭਾਲਦਿਆਂ ਆਪਣੇ ਨਾਟਕਾਂ ਦੀ ਰੂਪ-ਰੇਖਾ ਬਾਰੇ ਸਮਝਾਉਂਦਿਆਂ ਅਤੇ ਸਾਡੇ ਅਖੌਤੀ ਸੱਭਿਆਚਾਰ ਤੇ ਚੋਟ ਕਰਦਿਆਂ ਆਪਣੇ ਅਸਲੀ ਸੱਭਿਆਚਾਰ ਨੂੰ ਅਪਨਾਉਣ ਤੇ ਜ਼ੋਰ ਦਿੱਤਾ। ਪ੍ਰੋਗਰਾਮ ਤਹਿਤ ਮਾਛੀਵਾੜਾ ਕੇਂਦਰ ਵਲੋਂ ਵਹਿਮਾਂ ਭਰਮਾਂ ਨੂੰ ਖੰਡਿਤ ਕਰਦਾ ਨਾਟਕ "ਦੇਵ ਪੁਰਸ਼ ਹਾਰ ਗਏ" ਤੋਂ ਇਲਾਵਾ "ਨਵਾਂ ਜਨਮ" ਅਤੇ "ਸੁੱਕੀ ਕੁੱਖ" ਖੇਡਿਆ ਗਿਆ ਜਿਸਦੀ ਪੇਸ਼ਕਾਰੀ ਨੇ ਦਰਸ਼ਕਾਂ ਨੂੰ ਕਾਫ਼ੀ ਪ੍ਰਭਾਵਿਤ ਕੀਤਾ। ਪ੍ਰੋਗਰਾਮ ਤਹਿਤ ਮਾਨਸਾ ਅਤੇ ਰਾਮਪੁਰਾ ਇਕਾਈ ਦੇ ਆਗੂ ਨਛੱਤਰ ਖਿਆਲਾ ਅਤੇ ਜੰਟਾ ਸਿੰਘ ਵਲੋਂ ਦਿਖਾਏ ਗਏ ਹੈਰਾਨੀ-ਜਨਕ ਟ੍ਰਿਕਾਂ ਨੂੰ ਦਰਸ਼ਕਾਂ ਨੇ ਬੜੀ ਦਿਲਚਸਪੀ ਨਾਲ ਦੇਖਿਆ। ਇਸ ਦੇ ਨਾਲ ਹੀ ਇਹਨਾਂ ਆਗੂਆਂ ਨੇ ਦੇਖਿਆ ਕਿ ਸਾਡੇ ਅਖੌਤੀ ਸਾਧੂ, ਜੋਤਸ਼ੀ ਇਹਨਾਂ ਟ੍ਰਿਕਾਂ ਨੂੰ ਦਿਖਾ ਕੇ ਆਪਣੀ ਸ਼ਕਤੀ ਦਾ ਦਿਖਾਵਾ ਕਰਕੇ ਲੋਕਾਂ ਦੀ ਮਾਨਸਿਕ ਤੇ ਆਰਥਿਕ ਲੁਟ ਕਰਦੇ ਹਨ। ਸ: ਖਿਆਲਾ ਵਲੋਂ ਸੁਸਾਇਟੀ ਦੀਆਂ 23 ਸ਼ਰਤਾਂ ਪੜ੍ਹੀਆਂ ਅਤੇ ਇਹ ਚੈਲਿੰਜ ਵੀ ਕੀਤਾ ਕਿ ਜੇਕਰ ਕੋਈ ਸਾਧੂ, ਜੋਤਸ਼ੀ, ਤਾਂਤਰਿਕ ਸਾਡੀਆਂ ਇਹਨਾਂ ਮੁਤਾਬਕ ਅਪਣੀ ਸ਼ਕਤੀ ਦਾ ਪ੍ਰਗਟਾ ਕਰ ਦੇਵੇ ਤਾਂ ਉਸ ਨੂੰ ਸੂਬਾ ਕਮੇਟੀ ਵੱਲੋਂ ਰੱਖਿਆ ਇਕ ਲੱਖ ਰੁਪੈ ਦਾ ਇਨਾਮ ਦਿੱਤਾ ਜਾਵੇਗਾ। ਇਹਨਾਂ ਟ੍ਰਿਕਾਂ ਤੋਂ ਬਾਅਦ ਪਿੰਡ ਜੋਗਾ ਦੇ ਹੀ ਉਭਰ ਰਹੇ ਕਲਾਕਾਰ ਹਰਜੀਤ ਜੋਗਾ ਵਲੋਂ "ਧੀਆਂ ਤੇਲ ਪਾ ਕੇ ਜਾਣ ਸਾੜੀਆਂ ਕਿਹੋ ਜਿਹਾ ਜ਼ਮਾਨਾ ਆ ਗਿਆ",ਲਖਵਿੰਦਰ ਲੋਕੀ ਵਲੋਂ "ਲੋਕੀਂ ਪੱਟ ਤੇ ਵਹਿਮਾਂ ਭਰਮਾਂ 'ਚ ਪਾਉਣ ਵਾਲਿਓ", ਨਛੱਤਰ ਖ਼ਿਆਲਾ ਵਲੋਂ "ਨਾ ਮਾਰ ਬਾਬਲਾ ਵੇ, ਮੈਂ ਤੇਰੇ ਪੁਤਾਂ ਵਰਗੀ ਧੀ" ਗਾ ਕੇ ਲੋਕਾਂ ਨੂੰ ਕੁੱਝ ਸੋਚਣ ਤੇ ਮਜ਼ਬੂਰ ਕੀਤਾ। ਇਸ ਤੋਂ ਇਲਾਵਾ ਮਾਛੀਵਾੜਾ ਕੇਂਦਰ ਵੱਲੋਂ "ਹਾੜੀਆਂ-ਸਾਉਣੀਆਂ" ਅਤੇ ਕੋਰੀਓਗ੍ਰਾਫ਼ੀ "ਵੇ ਮੈਂ ਵੱਸਦੀ ਉਜੜ ਗਈ......" ਦੀ ਸੁਚੱਜੀ ਪੇਸ਼ਕਾਰੀ ਨੇ ਤਾਂ ਲੋਕਾਂ ਨੂੰ ਕੀਲ ਲਿਆ। ਪ੍ਰੋਗਰਾਮ ਦੌਰਾਨ ਰਾਮਪੁਰੇ ਇਕਾਈ ਵੱਲੋਂ ਲਗਾਈ ਪ੍ਰਦਰਸ਼ਨੀ ਅਤੇ ਮਾਨਸਾ ਇਕਾਈ ਵੱਲੋਂ ਲਗਾਈ ਬੁੱਕ ਸਟਾਲ ਨੇ ਵੀ ਸ਼ਾਮਲ ਦਰਸ਼ਕਾਂ ਨੂੰ ਆਪਣੇ ਵੱਲ ਖਿਚਿਆ। ਇਸ ਵਿਸ਼ਾਲ ਮੇਲੇ ਤਹਿਤ ਪ੍ਰਬੰਧਕਾਂ ਨੂੰ ਸੂਬੇ ਕਮੇਟੀ ਦੇ ਕਿਸੇ ਵੀ ਮੈਂਬਰ ਦੇ ਸ਼ਾਮਲ ਨਾ ਹੋਣ ਦੀ ਘਾਟ ਰੜਕਦੀ ਰਹੀ।

ਇਸ ਪ੍ਰੋਗਰਾਮ ਦੇ ਮੁੱਖ ਪ੍ਰਬੰਧਕ ਇੰਦਰਜੀਤ ਝੱਬਰ ਅਤੇ ਸਾਥੀਆਂ ਦੀ ਸ਼ਲਾਘਾ ਕਰਨੀ ਬਣਦੀ ਹੈ ਜਿਹਨਾਂ ਨੇ ਥੋੜ੍ਹੇ ਜਿਹੇ ਸਮੇਂ ਵਿਚ ਇੰਨਾ ਵਧੀਆ ਪ੍ਰੋਗਰਾਮ ਨੇਪਰੇ ਚਾੜ੍ਹਿਆ। ਔਰਤਾਂ ਤੇ ਮਰਦਾਂ ਦੇ ਬਰਾਬਰ ਭਾਈਵਾਲ ਦਾ ਦਸ ਹਜ਼ਾਰ ਤੋਂ ਉੱਪਰ ਵਿਸ਼ਾਲ ਇਕੱਠ ਦਾ ਦਿਨ ਛਿੱਪਣ ਤੋਂ ਢੱਲਦੀ ਰਾਤ ਦੇ ਢਾਈ-ਤਿੰਨ ਵਜੇ ਤੱਕ ਸ਼ਾਂਤ ਸੁਭਾਅ ਨਾਲ ਬੈਠਣਾ ਇਸ ਮੇਲੇ ਦੀ ਸਫਲਤਾ ਦੀ ਦਾਦ ਦਿੰਦਾ ਸੀ। ਮੇਲੇ ਦੌਰਾਨ ਸਟੇਜ਼ ਸੰਚਾਲਤ ਦੀ ਭੂਮਿਕਾ ਸ੍ਰੀ ਬੂਟਾ ਸਿੰਘ ਨੇ ਸੁਚੱਜੇ ਢੰਗ ਨਾਲ ਨਿਭਾਈ। ਆਖਰ ਵਿਚ ਮੁੱਖ ਪ੍ਰਬੰਧਕ ਇੰਦਰਜੀਤ ਝੱਬਰ ਨੇ ਇਸ ਮੇਲੇ ਦੀ ਸਫਲਤਾ ਲਈ ਸਭਨਾਂ ਦਾ ਧੰਨਵਾਦ ਕੀਤਾ।

**—ਹਰਦੀਪ ਸਿੰਘ**
ਪ੍ਰੈਸ ਸਕੱਤਰ ਮਾਨਸਾ ਇਕਾਈ

## ਬਰਗਾੜੀ ਇਕਾਈ

ਕੋਟਕਪੂਰਾ—ਬਰਗਾੜੀ ਇਕਾਈ ਵੱਲੋਂ ਪਿੰਡ ਬੀਹਲੇ ਵਾਲਾ ਤੇ 'ਸੀਨੀਅਰ ਸੈਕੰਡਰੀ ਸਕੂਲ ਸੀਰਵਾਲੀ ਵਿਖੇ ਵਹਿਮਾਂ-ਭਰਮਾਂ ਖ਼ਿਲਾਫ ਮੈਜ਼ਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ। ਲੋਕਾਂ ਨੂੰ ਨਵੀਂ ਨਰੋਈ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ ਗਿਆ।

**—ਕ੍ਰਿਸ਼ਨ ਬਰਗਾੜੀ**

# ਇਕਾਈ ਮਾਨਸਾ

**ਕਰਾਮਾਤੀ ਸਾਧੂ ਦੀ ਪੜਤਾਲ**—ਜਿਹਨੀਂ ਦਿਨੀਂ ਇਕਾਈ ਮਾਨਸਾ ਹੋਂਦ ਵਿਚ ਆਈ ਉਹਨੀਂ ਦਿਨੀਂ ਪਿੰਡ ਬਧੀਆਣਾ ਵਿਚ ਇਕ ਕਰਾਮਾਤੀ ਸਾਧ ਨੇ ਪਿੰਡ ਵਿਚ ਸਥਿੱਤ ਇਕ ਛੱਪੜ ਕਿਨਾਰੇ ਡੇਰਾ ਲਾਇਆ ਹੋਇਆ ਸੀ। ਜਿੱਥੇ ਉਹ ਬਰਮੇ ਦੀ ਮਿੱਟੀ ਦੁਆਰਾ ਪੋਲੀਓ ਦੇ ਰੋਗੀਆਂ ਦਾ ਇਲਾਜ ਕਰਨ ਦਾ ਦਾਅਵਾ ਕਰਦਾ ਸੀ। ਇਸ ਕੇਸ ਦੀ ਪੜਤਾਲ ਲਈ ਨਾਜ਼ਮ ਸਿੰਘ ਤੇ ਗੁਰਦੀਪ ਸਿੰਘ ਦੀ ਡਿਊਟੀ ਲਾਈ ਗਈ।

ਇਹ ਸਾਧੂ ਸੌਣ-ਭਾਦੋਂ ਦੇ ਮਹੀਨਿਆਂ ਦੇ ਹੁਮਸ ਭਰੇ ਵਾਤਾਵਰਣ ਦਾ ਫਾਇਦਾ ਉਠਾਉਣ ਲਈ ਹੀ ਛੱਪੜ ਦੇ ਕਿਨਾਰੇ ਆਪਣੇ ਸਾਜ਼ੋ ਸਮਾਨ ਨਾਲ ਜਚਿਆ ਹੋਇਆ ਸੀ। ਇਸਦੇ ਇਲਾਜ ਕਰਨ ਦਾ ਢੰਗ ਇਹ ਸੀ ਕਿ ਇਹ ਤਿੰਨ ਦਿਨਾਂ ਲਈ ਬਰਮੇ ਦੀ ਮਿੱਟੀ (ਉਬਾਲ ਕੇ), ਰੇਤੇ ਤੇ ਗੋਹੇ ਦਾ ਲੇਪ ਪੋਲੀਓ ਕਰਕੇ ਕੰਮ ਕਰਨੋਂ ਹਟੇ ਅੰਗ ਤੇ ਲਗਾਉਂਦਾ ਸੀ। ਇਸ ਨਾਲ ਕਿਸੇ ਹੋਰ ਰੋਗ ਦੇ ਕਾਰਣ ਬਰੀਕ ਨਾੜਾਂ ਵਿਚ ਰੁਕੇ ਖ਼ੂਨ ਦਾ ਪ੍ਰਵਾਹ ਚੱਲ ਪੈਂਦਾ ਸੀ। ਪਰ ਜਿਸ ਰੋਗੀ ਨੂੰ ਪੋਲੀਓ ਹੋਇਆ ਹੁੰਦਾ ਸੀ ਉਹ ਤਾਂ ਠੀਕ ਨਹੀਂ ਸੀ ਹੁੰਦਾ ਪਰ ਉਹ ਆਪਣੇ ਸ਼ਰੀਰ ਤੇ ਗਰਮ ਮਿੱਟੀ ਕਰਕੇ ਪਏ ਹੋਏ ਛਾਲਿਆਂ ਦਾ ਸੰਤਾਪ ਲੈ ਕੇ ਉਥੋਂ ਕੂਚ ਕਰ ਜਾਂਦਾ ਸੀ। ਕਈ ਰੋਗੀ ਤਾਂ ਇਸ ਸੰਸਾਰ ਤੋਂ ਹੀ ਕੂਚ ਕਰ ਚੁੱਕੇ ਸਨ।

ਇਸਦੇ ਨਾਲ ਨਾਲ ਉਸ ਦੁਆਰਾ ਅਪਣੇ ਚੇਲੇ ਤੇ ਚੇਲੀਆਂ ਲਈ ਸੈਕਸ ਪੂਰਤੀ ਦਾ ਪੂਰਾ ਪ੍ਰਬੰਧ ਵੀ ਸੀ। ਇਸਦਾ ਪਤਾ ਟੈਂਟਾਂ ਵਾਲਿਆਂ ਵਲੋਂ ਨਸ਼ੇ ਦੀ ਹਾਲਤ ਵਿਚ ਜ਼ਬਰਦਸਤੀ ਟੈਂਟ ਅੰਦਰ ਜਾਣ ਵਾਲੇ ਚੇਲਿਆਂ ਦਾ ਕੁਟਾਪਾ ਕਈ ਵਾਰੀ ਚਾੜ੍ਹੇ ਜਾਣ ਕਰਕੇ ਪਿੰਡ ਦੇ ਲੋਕਾਂ ਤੋਂ ਪਤਾ ਲੱਗਿਆ। ਇਸ ਜਾਂਚ ਪੜਤਾਲ ਤੋਂ ਬਾਅਦ ਜਦੋਂ ਸੋਸਾਇਟੀ ਮੈਂਬਰਾਂ ਨੇ ਪਿੰਡ ਦੇ ਲੋਕਾਂ ਦੇ ਸਹਿਯੋਗ ਨਾਲ ਅਤੇ ਹੱਥੀਂ ਲੈਣ ਦੀ ਤਿਆਰੀ ਆਰੰਭੀ ਤਾਂ ਕੰਨੀ ਭਿਣਕ ਪੈਣ ਤੇ ਉਹ ਅਪਣੇ ਲਸ਼ਕਰ ਸਮੇਤ ਰਫੂ ਚੱਕਰ ਹੋ ਗਿਆ।

**ਪੁਨਰਜਨਮ ਦਾ ਕੇਸ ਹੱਲ**—ਇਸ ਕੇਸ ਦੀ ਪੜਤਾਲ ਲਈ ਨਛੱਤਰ ਸਿੰਘ ਤੇ ਪ੍ਰਧਾਨ ਦਲਵਿੰਦਰ ਸਿੰਘ ਦੀ ਡਿਊਟੀ ਲਾਈ ਗਈ ਜੋ ਕਿ ਪੜਤਾਲ ਤੋਂ ਬਾਅਦ ਮਨਘੜਤ ਕਹਾਣੀ ਝੂਠੀ ਨਿਕਲੀ। ਪੜਤਾਲ ਕਮੇਟੀ ਦੇ ਬਿਆਨ ਮੁਤਾਬਿਕ ਮਾਨਸਾ ਪਿੰਡ ਵਿਚ ਇਕ ਵਿਅਕਤੀ ਜੋ ਕਿ ਆਪਣੇ ਆਪ ਨੂੰ ਪੁਨਰ ਜਨਮਿਆ ਦੱਸਦਾ ਸੀ, ਝਿਊਰਾਂ ਦੇ ਘਰ ਵਿਚ ਰਹਿੰਦਾ ਸੀ। ਉਸ ਘਰ ਦੀ ਮੁੱਖੀ ਜ਼ਨਾਨੀ ਮੁਤਾਬਿਕ ਉਹ ਉਸ ਜ਼ਨਾਨੀ ਦਾ ਬਚਪਨ ਵਿਚ ਮਰਿਆ ਹੋਇਆ ਮੁੰਡਾ ਸੀ। ਪਰ ਕੇਸ ਦੀ ਪੜਤਾਲ ਤੋਂ ਪਤਾ ਲਗਿਆ ਕਿ ਉਹ ਪੁਲਿਸ ਦੁਆਰਾ ਫੜੇ ਜਾਣ ਤੋਂ ਲੁਕਿਆ ਇਕ ਬਲੈਕੀਆ ਸੀ ਤੇ ਜਿਸਦਾ ਜੱਦੀ ਪਿੰਡ ਮਾਨਸਾ ਦੇ ਨੇੜੇ ਹੀ ਸੀ। ਉਸ ਨੇ ਇਸ ਘਰ ਵਿਚ ਪਨਾਹ ਲਈ ਹੋਈ ਸੀ ਤੇ ਘਰ ਦੀਆਂ ਦੋ ਜ਼ਨਾਨੀਆਂ ਨੂੰ ਸੈਕਸ ਪੂਰਤੀ ਦੀ ਘਾਟ ਕਰਕੇ ਹੋਣ ਵਾਲੇ ਮਾਨਸਿਕ ਰੋਗਾਂ ਨੂੰ ਉਹਨਾਂ ਦੀ ਭੁੱਖ ਮਿਟਾ ਕੇ ਦੂਰ ਕਰਦਾ ਸੀ ਜੋ ਕਿ ਉਸਦੇ ਸਤਿਯੁਗੀ ਅਵਤਾਰ ਹੋਣ ਦੀ ਚਰਚਾ ਗਲੀ ਮੁਹੱਲੇ ਵਿਚ ਕਰਕੇ ਅਪਣੇ ਵਰਗੀਆਂ ਮਾਨਸਿਕ ਰੋਗਣਾਂ ਨੂੰ ਉਸ ਨਾਲ ਮਿਲਾਉਣ ਦਾ ਕੰਮ ਕਰਦੀਆਂ ਸਨ।

**ਜੋਤਸ਼ੀਆਂ ਨੂੰ ਭਾਜੜਾਂ**—ਬਰਸਾਤੀ ਮੌਸਮ ਦੀਆਂ ਖੁੰਬਾਂ ਵਾਂਗੂ ਮਾਨਸਾ ਵਿਚ ਸਿਰ ਚੁੱਕ ਰਹੇ ਜੋਤਸ਼ੀਆਂ ਦਾ ਪਰਦਾ ਫਾਸ਼ ਕਰਨ ਲਈ ਇਕਾਈ ਮਾਨਸਾ ਦੇ ਮੈਂਬਰਾਂ ਦੁਆਰਾ ਪੱਤਰਕਾਰਾਂ ਨੂੰ ਨਾਲ ਲੈ ਕੇ ਮਿਲਣ ਦਾ ਪ੍ਰੋਗਰਾਮ ਬਣਾਇਆ ਗਿਆ ਅਤੇ ਇਹਨਾਂ ਵਿਚੋਂ ਮੁੱਖ ਤਿੰਨ ਪਾਇਲਟ ਤੇ ਕੰਪਿਊਟਰ ਬਾਬਿਆਂ ਨੂੰ ਅੱਡੇ ਹੱਥੀਂ ਲਿਆ ਗਿਆ। ਸੋਸਾਇਟੀ ਮੈਂਬਰਾਂ ਨੇ ਅਪਣੀਆਂ ਤਰਕ ਦਲੀਲਾਂ ਰਾਹੀਂ ਉਹਨਾਂ ਪਾਖੰਡੀਆਂ ਨੂੰ ਇਹ ਮੰਨਣ ਲਈ ਮਜ਼ਬੂਰ ਕਰ ਦਿੱਤਾ ਕਿ ਸਾਡੇ ਕੋਲ ਕੁੱਝ ਨਹੀਂ ਅਸੀਂ ਤਾਂ ਐਵੇਂ ਲੋਕਾਂ ਨੂੰ ਇੱਧਰ ਉੱਧਰ ਦੀਆਂ ਗੱਲਾਂ ਦੱਸ ਕੇ ਆਪਣੀ ਰੋਜ਼ੀ ਰੋਟੀ ਦਾ ਕਾਰੋਬਾਰ ਚਲਾਉਂਦੇ ਹਾਂ। ਲੋਕਾਂ ਦੇ ਇਕੱਠ ਵਿਚ ਬੁਲਾਏ ਜਾਣ ਦੇ ਡਰੋਂ ਉਹਨਾਂ ਨੂੰ ਅਪਣਾ ਬੋਰੀਆ ਬਿਸਤਰ ਗੋਲ ਕਰਕੇ ਭੱਜਣਾ ਪਿਆ।

ਇਕਾਈ ਵਲੋਂ ਡਾਕਟਰ ਅੰਬੇਦਕਰ ਸਕੂਲ ਵਿਚ ਤਰਕ ਲਾਇਬਰੇਰੀ ਖੋਲ੍ਹਣ ਦੀ ਪਲੇਨਿੰਗ ਕੀਤੀ ਗਈ ਤੇ ਨਾਲ ਹੀ ਸਕੂਲ ਵਿਚ ਬੱਚਿਆਂ ਅਤੇ ਮਾਪਿਆਂ ਦੀ ਇਕੱਤਰਤਾ ਸਾਹਮਣੇ ਗੁਰਚਰਨ ਖੇਮੂਆਣਾ ਜੀ ਵੱਲੋਂ ਹੱਥ ਦੀ ਸਫਾਈ ਦੇ ਖੇਲ ਦਿਖਾਏ ਗਏ। ਨਛੱਤਰ ਸਿੰਘ ਖ਼ਿਆਲਾ ਵੱਲੋਂ ਸੋਸਾਇਟੀ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ ਗਿਆ ਅਤੇ ਬੱਚਿਆਂ ਨੂੰ ਵਹਿਮਾਂ-ਭਰਮਾਂ ਤੋਂ ਦੂਰ ਰੱਖਣ ਲਈ ਠੋਸ ਦਲੀਲਾਂ ਰਾਹੀਂ, ਮਾਪਿਆਂ ਨੂੰ ਪ੍ਰੇਰਤ ਕੀਤਾ ਗਿਆ।

**—ਗੁਰਦੀਪ ਸਿੰਘ**

ਜਨਰਲ ਸਕੱਤਰ ਇਕਾਈ ਮਾਨਸਾ।



# ਰੋਪੜ ਇਕਾਈ

ਮਿਤੀ 11-6-94 ਰਾਤ ਸ਼ਨਿਚਰਵਾਰ ਨੂੰ ਰੋਪੜ ਜ਼ਿਲੇ ਦੇ ਪਿੰਡ ਭੰਗਾਲਾ ਵਿਖੇ ਪ੍ਰਦੇਸੀ ਅਤੇ ਵਿਜੇ ਕੁਮਾਰ ਸਕੱਤਰ ਵਲੋਂ ਜਾਦੂ ਦਾ ਪ੍ਰੋਗਰਾਮ ਦਿਤਾ ਗਿਆ ਅਤੇ ਪ੍ਰਦਰਸ਼ਨੀ ਵੀ ਲਗਾਈ ਗਈ। ਵਹਿਮਾਂ-ਭਰਮਾਂ ਬਾਰੇ ਵਿਸਥਾਰ ਨਾਲ ਲੋਕਾਂ ਨੂੰ ਦਸਿਆ ਗਿਆ ਅਤੇ ਵਿਗਿਆਨਕ ਸਮਝ ਅਪਨਾਉਣ ਤੇ ਜ਼ੋਰ ਦਿਤਾ ਗਿਆ। ਪ੍ਰੋਗਰਾਮ ਲੋਕਾਂ ਨੇ ਕਾਫ਼ੀ ਦਿਲਚਸਪੀ ਨਾਲ ਵੇਖਿਆ।

# ਕਪੂਰਥਲਾ ਇਕਾਈ

ਮਿਤੀ 5 ਜੂਨ ਨੂੰ ਲੋਕ ਸਾਹਿਤ ਕਲਾ ਕੇਂਦਰ ਰਾਮਗੜ੍ਹ ਭੁੱਲਰ (ਜਗਰਾਉਂ) ਵਲੋਂ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਲਗਭਗ ਦੋ ਹਜ਼ਾਰ ਤੋਂ ਵਧ ਲੋਕਾਂ ਨੇ ਇਸ ਪ੍ਰੋਗਰਾਮ ਦਾ ਆਨੰਦ ਮਾਣਿਆ। ਲੋਕ ਕਲਾ ਮੰਚ ਰੇਲ ਕੋਚ ਫੈਕਟਰੀ ਕਪੂਰਥਲਾ ਵਲੋਂ ਇੰਦਰਜੀਤ ਦੀ ਨਿਰਦੇਸ਼ਨਾਂ ਹੇਠ 'ਰਾਹਤ' ਅਤੇ 'ਦੇਵ ਪੁਰਸ਼ ਹਾਰ ਗਏ' ਨਾਟਕ ਖੇਡੇ ਗਏ। ਪਿੰਡ ਦੇ ਬੱਚਿਆਂ ਵਲੋਂ ਤਰਨਜੀਤ ਦੇ ਨਿਰਦੇਸ਼ਨ ਥੱਲੇ ਨਾਟਕ ਟੋਆ ਅਤੇ ਕੋਰਿਉਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਤਰਕਸ਼ੀਲ ਸੁਸਾਇਟੀ ਵਲੋਂ ਜਾਦੂ ਦੇ ਟ੍ਰਿਕਾਂ ਦਾ ਪ੍ਰਦਰਸ਼ਨ ਕਰਦਿਆਂ ਤੇਜ਼ਪਾਲ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾਉਣ ਲਈ ਪ੍ਰੇਰਿਆ ਤੇ ਸੁਸਾਇਟੀ ਦੀ ਚਣੌਤੀ ਨੂੰ ਦੁਹਰਾਇਆ। ਪ੍ਰੋਗਰਾਮ ਦੇ ਦੌਰਾਨ ਅਗਾਂਹ-ਵਧੂ ਗੀਤ ਤੇ ਅੰਤ ਵਿਚ ਪਿੰਡ ਦੀਆਂ ਬੱਚੀਆਂ ਵਲੋਂ ਗਿੱਧਾ ਪੇਸ਼ ਕੀਤਾ ਗਿਆ। ਨਾਟਕ...ਤੇ 'ਦੇਵ ਪੁਰਸ਼ ਹਾਰ ਗਏ' ਲੋਕਾਂ ਲਈ ਵਿਸ਼ੇਸ਼ ਖਿੱਚ ਦਾ ਕੇਂਦਰ ਤੇ ਚਰਚਾ ਦਾ ਵਿਸ਼ਾ ਬਣਿਆ। ਬੇ-ਹੱਦ ਗਰਮੀ ਹੋਣ ਦੇ ਬਾਵਜੂਦ ਮਰਦਾਂ ਨਾਲੋਂ ਵੱਧ ਗਿਣਤੀ ਵਿਚ ਹਾਜ਼ਰ ਔਰਤਾਂ ਨੇ ਪੂਰੇ 4 ਘੰਟੇ ਲਗਾਤਾਰ ਪ੍ਰੋਗਰਾਮ ਦੇਖਿਆ। ਪਿੰਡ ਵਿਚ ਇਹ ਆਪਣੀ ਕਿਸਮ ਦਾ ਪਹਿਲਾ ਪ੍ਰੋਗਰਾਮ ਸੀ।

**—ਤੇਜਪਾਲ**

ਮੈਂਬਰ ਇਕਾਈ ਰੇਲ ਕੋਚ ਫੈਕਟਰੀ, ਕਪੂਰਥਲਾ।

# ਇਕਾਈ ਫਗਵਾੜਾ

## ......ਜਦੋਂ 'ਭੂਤ' ਨੇ ਬੱਚੇ ਨੂੰ ਸਾੜਿਆ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਗੈਬੀ ਜਾਪਦੀਆਂ ਘਟਨਾਵਾਂ ਤੇ ਕੇਸਾਂ ਦੀ ਵਿਗਿਆਨਕ ਪੜਤਾਲ ਕਰਕੇ, ਲੋਕਾਂ ਸਾਹਮਣੇ ਇਨ੍ਹਾਂ ਦਾ ਬਦਲ ਪੇਸ਼ ਕਰ ਰਹੀ ਹੈ ਅਤੇ ਹੱਲ ਦੱਸ ਰਹੀ ਹੈ। ਅਜਿਹਾ ਹੀ ਇਕ ਕੇਸ ਕੁਝ ਕੁ ਸਾਲ ਪਹਿਲਾਂ ਫਗਵਾੜਾ ਇਕਾਈ ਕੋਲ ਆਇਆ। ਕੇਸ ਇਹ ਸੀ ਕਿ ਇਕ ਬਹੁਤ ਹੀ ਗਰੀਬ ਘਰ ਵਿਚ ਕਿੱਲੀ ਤੇ ਟੰਗੇ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਸੀ ਜਾਂ ਫਿਰ ਪੇਟੀ 'ਚ ਬੰਦ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਸੀ। ਘਟਨਾਵਾਂ ਤਾਂ ਭਾਵੇਂ ਕਈ ਮਹੀਨਿਆਂ ਤੋਂ ਵਾਪਰ ਰਹੀਆਂ ਸਨ ਪਰ ਸਬੰਧਤ ਪ੍ਰਵਾਰ ਵਲੋਂ ਸੁਸਾਇਟੀ ਮੈਂਬਰਾਂ ਨਾਲ ਤਾਲਮੇਲ ਉਦੋਂ ਕੀਤਾ ਗਿਆ ਜਦੋਂ ਇਸ ਘਰ ਵਿਚ ਇਕ 3 ਸਾਲ ਦੀ ਛੋਟੀ ਬੱਚੀ ਨੂੰ ਕਥਿਤ 'ਭੂਤ' ਨੇ ਅੱਗ ਲਗਾ ਦਿੱਤੀ।

**ਪੜਤਾਲ** – ਸੁਸਾਇਟੀ ਦੇ ਮੈਂਬਰਾਂ ਨੇ ਆਪਣੀ ਤਹਿ-ਸੁਦਾ ਨੀਤੀ ਅਧੀਨ ਪ੍ਰਵਾਰ ਦੇ ਮੈਂਬਰਾਂ ਨਾਲ ਵੱਖ-ਵੱਖ ਗੱਲਬਾਤ ਕੀਤੀ। ਪੜਤਾਲ ਦੌਰਾਨ ਸਬੰਧਤ 'ਭੂਤ' ਨੂੰ ਪਕੜ ਲਿਆ ਜੋ ਕਿ ਕੱਪੜਿਆਂ ਨੂੰ ਚੋਰੀ ਛਿਪੇ ਅੱਗ ਲਗਾ ਦਿੰਦਾ ਸੀ। ਪਰ ਜਦੋਂ ਕਥਿਤ ਭੂਤ (ਔਰਤ) ਨੂੰ ਪਤਾ ਲੱਗਿਆ ਕਿ ਉਸ ਦੀ ਕਾਰਵਾਈ ਬਾਰੇ ਆਲੇ ਦੁਆਲੇ ਦੇ ਲੋਕ ਉਸ ਉਤੇ ਹੀ ਸ਼ੱਕ ਕਰ ਰਹੇ ਹਨ ਤਾਂ ਇਸ ਨੇ ਲੋਕਾਂ ਦੇ ਸ਼ੱਕ ਨੂੰ ਧੋਖਾ ਦੇਣ ਲਈ ਆਪਣੀ ਹੀ ਬੱਚੀ ਨੂੰ ਅੱਗ ਲਗਾ ਦਿੱਤੀ। ਸਾਡੀ ਟੀਮ ਨੇ ਜਦ ਬੱਚੇ ਨੂੰ ਅੱਗ ਲਾਣ ਅਤੇ ਸਾਰੀਆਂ ਘਟਨਾਵਾਂ ਲਈ ਉਸ ਔਰਤ ਨੂੰ ਜ਼ਿੰਮੇਂਵਾਰ ਠਹਿਰਾਇਆ ਤਾਂ ਇਸ ਨੇ ਜਵਾਬ ਦਿੱਤਾ ਕਿ ਮੈਂ ਆਪਣੀ ਕੁੜੀ ਨੂੰ ਅੱਗ ਕਿਉਂ ਲਗਾ ਦਿੱਤੀ? ਮੈਂਬਰਾਂ ਦੇ ਸੁਝਾਅ ਦੇਣ ਤੇ ਵੀ ਉਸ ਔਰਤ ਨੇ ਜੁਰਮ ਦਾ ਇਕਬਾਲ ਨਾ ਕੀਤਾ। ਅਖ਼ੀਰ ਇਸ ਔਰਤ ਦੀ ਜੋ ਮਜਬੂਰੀ ਸੀ, ਉਸ ਨੂੰ ਅਸੀਂ ਅਸਿੱਧੇ ਢੰਗ ਨਾਲ ਸਬੰਧਤ ਪ੍ਰਵਾਰ ਮੈਂਬਰਾਂ ਰਾਹੀਂ ਦੂਰ ਕਰ ਦਿੱਤਾ। ਜਿਸ ਕਰਕੇ ਇਹ ਅੱਗ ਲੱਗਣ ਦੀਆਂ ਘਟਨਾਵਾਂ ਵਾਪਰਨ ਤੋਂ ਬੰਦ ਹੋ ਗਈਆਂ।

**ਸੁਖਦੇਵ ਸਿੰਘ**

ਫਗਵਾੜਾ।

ਕਹਾਣੀ

# ਆਓ ਅਨ੍ਹੇਰਾ ਛੱਡੀਏ

—ਤੇਲੂ ਰਾਮ ਕੁਹਾੜਾ

ਘੁੱਪ ਅਨ੍ਹੇਰਾ ਸੀ। ਅਕਾਸ਼ ਵਿਚ ਤਾਰੇ ਟਿਮ, ਟਿਮ ਕਰ ਰਹੇ ਸਨ। ਬਿੰਦੇ ਨੂੰ ਟਿਊਬਵੈਲ ਦੇ ਪਾਣੀ, ਜਾਂ ਖੂਹੀ ਵਿਚ ਚੱਲਦੀ ਮੋਟਰ ਦੀ ਘੂਕਰ ਤੋਂ ਬਿਨਾਂ, ਕਿਤੇ-ਕਿਤੇ ਪਿੰਡ ਵੱਲੋਂ ਕਿਸੇ ਨਾ ਕਿਸੇ ਕੁੱਤੇ ਦੇ ਭੌਂਕਣ ਦੀ ਅਵਾਜ਼ ਸੁਣਾਈ ਦਿੰਦੀ ਜਾਂ ਧਾਨਾਂ ਦੇ ਖੇਤ ਵਿਚੋਂ, ਆਉਂਦਾ ਬੀਂਡਿਆਂ ਦਾ ਸੰਗੀਤਮਈ, ਮਿੱਠਾ, ਮਿੱਠਾ ਸ਼ੋਰ ਸੁਣਾਈ ਦਿੰਦਾ ਸੀ। ਕਦੇ, ਕਦੇ ਕੋਈ, ਕੋਈ ਜੁਗਨੂੰ ਉਸ ਵੱਲ ਨੂੰ ਉੱਡ ਕੇ ਆਉਂਦਾ ਅਤੇ ਫਿਰ ਟੁੱਟ ਰਹੇ ਤਾਰੇ ਵਾਂਗ, ਰੋਸ਼ਨੀ ਬਿਖੇਰਦਾ, ਪਰ੍ਹੇ ਨੂੰ ਚਲਿਆ ਜਾਂਦਾ। ਕਦੇ, ਕਦੇ ਖੇਤਾਂ ਵੱਲੋਂ ਠੰਡੀ ਹਵਾ ਦਾ ਹਲਕਾ ਜਿਹਾ ਬੁਲ੍ਹਾ ਆਉਂਦਾ ਜਿਹੜਾ ਵਾਤਾਵਰਣ ਵਿਚਲੀ ਹੁੰਮਸ ਨੂੰ ਤੋੜ ਦਿੰਦਾ। ਬੁਲ੍ਹਾ ਜਦੋਂ ਉਸਨੂੰ ਛੂਹ ਕੇ ਲੰਘਦਾ ਤਾਂ ਬਿੰਦੇ ਦੀਆਂ ਅੱਖਾਂ ਮਿਟਣ, ਮਿਟਣ ਕਰਨ ਲੱਗਦੀਆਂ, ਨੀਂਦ ਦਾ ਮਿੱਠਾ ਜਿਹਾ ਹੂਟਾ ਤਾਂ ਆਉਂਦਾ, ਪਰ ਕੰਨਾਂ ਕੋਲ ਨੂੰ ਹੁੰਦੀ ਮੱਛਰ ਦੀ ਭੀਂ, ਭੀਂ ਉਸਦੀ ਨੀਂਦ ਨੂੰ ਖੋਲ੍ਹ ਦਿੰਦੀ। ਅਨ੍ਹੇਰੇ ਵਿਚ ਉਹ ਇਕੱਲਾ ਸੀ, ਘਰੋਂ ਆਏ ਨੂੰ ਉਸਨੂੰ, ਇਕ ਘੰਟੇ ਤੋਂ ਵੀ ਉੱਪਰ ਹੋ ਚੁਕਿਆ ਸੀ। ਕੁਦਰਤ ਦੀ ਗੋਦ ਵਿਚ ਬੈਠੇ ਬਿੰਦੇ ਨੂੰ ਘਰ ਦਾ ਮਹੌਲ, ਤੋੜ-ਤੋੜ ਖਾ ਰਿਹਾ ਸੀ। ਨਾ ਤਾਂ ਉਸਨੂੰ ਟਿਮ-ਟਿਮ ਕਰਦੇ ਤਾਰੇ ਹੀ ਮੋਹ ਸਕੇ, ਨਾ ਖੇਤਾਂ ਵੱਲੋਂ ਆਉਂਦਾ ਮਧੁਰ ਸੰਗੀਤ। ਚੰਗਾ-ਚੰਗਾ ਉਸਨੂੰ ਕੁੱਝ ਵੀ ਚੰਗਾ ਨਹੀਂ ਸੀ ਲੱਗ ਰਿਹਾ। ਭੈੜਾ-ਭੈੜਾ ਉਸਨੂੰ ਹੋਰ ਵੀ ਭੈੜਾ ਲੱਗ ਰਿਹਾ ਸੀ। ਅਨ੍ਹੇਰੇ ਵਿਚੋਂ ਉਸਨੂੰ ਡਰ ਲੱਗ ਰਿਹਾ ਸੀ। ਉਸਨੂੰ ਕਈ ਵਾਰ ਲੱਗਦਾ ਜਿਵੇਂ ਕੋਈ ਚੀਕਾਂ ਮਾਰਦਾ ਉਸ ਵੱਲ ਨੂੰ ਵੱਧ ਰਿਹਾ ਹੋਵੇ ਅਤੇ ਉਸ ਦੇ ਗਲ੍ਹ ਨੂੰ ਘੁੱਟਣ ਦਾ ਯਤਨ ਕਰ ਰਿਹਾ ਹੋਵੇ। ਕਈ ਵਾਰ ਉਸਦਾ ਜੀ ਕੀਤਾ ਮੋਟਰ ਬੰਦ ਕਰ ਕੇ ਘਰ ਨੂੰ ਚਲਿਆ ਜਾਵੇ।

ਦੋ ਦਿਨਾਂ ਤੋਂ ਬਿਜਲੀ ਦੀ ਰਾਤ ਦੀ ਵਾਰੀ ਚਲੀ ਆਉਂਦੀ ਸੀ। ਪਹਿਲੀ ਰਾਤ ਮੋਟਰ ਵਿਚ ਕੋਈ ਨੁਕਸ ਪੈਣ ਕਰਕੇ, ਪਾਣੀ ਨਾ ਲੱਗ ਸਕਿਆ। ਦੂਜੀ ਰਾਤ ਬਿੰਦੇ ਦਾ ਨੌਕਰ ਬੀਮਾਰ ਹੋ ਜਾਣ ਕਾਰਨ ਉਸਨੂੰ ਆਪ ਹੀ ਪਾਣੀ ਲਾਉਣ ਆਉਣਾ ਪਿਆ ਸੀ। ਰਾਤ ਜਿਉਂ-ਜਿਉਂ ਬੀਤਦੀ ਗਈ, ਤਿਉਂ-ਤਿਉਂ ਉਸਦਾ ਮਨ ਬੇਚੈਨ ਹੁੰਦਾ ਗਿਆ, ਪਹਿਲਾਂ ਆਉਂਦੇ ਨੀਂਦ ਦੇ ਹੂਟੇ ਵੀ ਜਿਵੇਂ ਮੁੜ ਆਉਣਾ ਭੁੱਲ ਗਏ ਹੋਣ। ਉਸਨੇ ਸੋਚਿਆ ਕਿ ਸ਼ਾਇਦ ਮੋਟਰ ਵਾਲੇ ਕੋਠੇ ਉੱਤੇ ਮੰਜਾ ਚੜ੍ਹਾ ਕੇ ਸੌਣ ਨਾਲ ਉਸਨੂੰ ਨੀਂਦ ਆ ਸਕੇ, ਸ਼ਾਇਦ ਨੀਂਦ ਆਉਣ ਨਾਲ ਉਸਦੇ ਮਨ ਉੱਤੇ ਪਿਆ ਮਣਾਂ ਮੂੰਹੀਂ ਭਾਰ ਹੌਲਾ ਹੋ ਸਕੇ। ਪਰ ਉੱਪਰ ਮੰਜਾ ਚੜ੍ਹਾ ਕੇ ਪੈਣ ਨਾਲ ਉਸਨੂੰ ਨਾ ਨੀਂਦ ਅਤੇ ਨਾ ਹੀ ਚੈਨ।

ਬਿਲਕੁੱਲ ਉਸਦਾ ਮਨ, ਉਸੇ ਤਰ੍ਹਾਂ ਬੇਚੈਨ ਸੀ ਜਿਵੇਂ ਕੁੱਝ ਦਿਨਾਂ ਤੋਂ ਉਸਦੇ ਘਰ ਦਾ ਮਹੌਲ।

ਪਿਛਲੇ ਕੁੱਝ ਦਿਨਾਂ ਤੋਂ ਬਿੰਦੇ ਦੀ ਪਤਨੀ ਨੂੰ, ਅਜੀਬ ਜਿਹੀ ਕਿਸਮ ਦਾ ਦੌਰਾ ਪੈ ਰਿਹਾ ਸੀ, ਦੀਪ ਉੱਚੀ-ਉੱਚੀ ਕੂਕਾਂ ਮਾਰਨ ਲੱਗਦੀ, ਕਦੇ ਆਪਣੇ ਵਾਲ ਪੁੱਟਦੀ, ਕਦੇ ਆਪਣੇ ਕੱਪੜੇ ਪਾੜਦੀ, ਕਦੇ ਕੰਧਾਂ ਵਿਚ ਮੁੱਕੀਆਂ ਮਾਰਦੀ, ਕਦੇ ਮੰਜੇ ਦੀਆਂ ਬਾਹੀਆਂ ਉੱਤੇ ਮੁੱਕੀਆਂ ਮਾਰਦੀ। ਕਦੇ-ਕਦੇ ਉੱਚੀ-ਉੱਚੀ ਰੋਂਦੀ, ਕਦੇ-ਕਦੇ ਉੱਚੀ-ਉੱਚੀ ਹੱਸਦੀ, ਰੌਲਾ ਪਾਉਂਦੀ, "ਅੱਗ...ਅੱਗ...ਅੱਗ।" ਅੱਗ ਬਾਰੇ ਜਦੋਂ ਉਸਨੂੰ ਪੁੱਛਿਆ ਜਾਂਦਾ ਤਾਂ ਉਹ ਕਹਿੰਦੀ, "ਤੁਸੀਂ ਸਾਰੇ ਅੰਨ੍ਹੇ ਹੋ, ਇਹ ਅੱਗ ਥੋਨੂੰ ਨਹੀਂ ਦਿੱਸਦੀ।" ਪਰ ਜਦੋਂ ਉਹ ਠੀਕ ਹੋ ਜਾਂਦੀ ਤਾਂ ਸਾਰੇ ਕੰਮ ਕਰਦੀ, ਮੱਝਾਂ ਚੋਂਦੀ, ਤੜਕੇ ਉੱਠਦੀ, ਦੁੱਧ ਰਿੜਕਦੀ, ਰੋਟੀਆਂ ਪਕਾਉਂਦੀ, ਖੇਤ ਰੋਟੀ ਵੀ ਦੇ ਕੇ ਆਉਂਦੀ। ਉਸਨੂੰ ਆਪ ਵੀ ਪਤਾ ਨਹੀਂ ਸੀ ਲੱਗਦਾ ਕਿ ਕਦੋਂ ਉਸਦੀ ਹਾਲਤ, ਆਮ ਤੋਂ ਦੌਰੇ ਵਾਲੀ ਹੋ ਜਾਣੀ ਹੁੰਦੀ ਸੀ। ਪਰ ਉਹ ਕਹਿੰਦੀ ਕਿ ਪਹਿਲਾਂ ਉਸਦਾ ਸਿਰ ਭਾਰਾ-ਭਾਰਾ ਹੁੰਦਾ ਹੈ, ਫਿਰ ਗਿੱਚੀ ਦੇ ਪਿੱਛੇ ਖਿੱਚ ਜਿਹੀ ਪੈਂਦੀ ਹੈ, ਫਿਰ ਉਸਨੂੰ ਪਤਾ ਨਹੀਂ ਲੱਗਦਾ ਕਿ ਉਸਨੂੰ ਕੀ ਹੋ ਜਾਂਦਾ ਹੈ? ਅੱਜ ਸਵੇਰ ਤੋਂ ਸ਼ਾਮ ਤੱਕ ਉਸਨੂੰ ਦੋ ਵਾਰ ਦੌਰਾ ਪਿਆ, ਘਰ ਵਿਚ ਨਾ ਕਿਸੇ ਨੇ ਰੋਟੀ ਪਕਾਈ,



ਪੱਕੀ ਹੀ ਨਾ ਤਾਂ ਖਾਣੀ ਕੀ ਸੀ। ਨਾ ਕੋਈ ਸਿੱਧੇ ਮੂੰਹ ਇਕ ਦੂਜੇ ਨਾਲ ਬੋਲਿਆ, ਬੋਲੇ ਵੀ ਕੀ ਜਦੋਂ ਸਾਰਾ ਦਿਨ ਤਾਂ ਦੀਪ ਹੀ ਬੋਲਦੀ ਰਹੀ ਸੀ।

ਰਾਤ ਪਈ ਬਿੰਦੇ ਦੀ ਮਾਂ ਨੇ ਰੋਟੀ ਪਕਾਈ ਅਤੇ ਬਿੰਦਾ ਖਾ ਕੇ ਟਿਊਬਵੈਲ ਵਾਲੀ ਕੋਠੜੀ ਦੀ ਚਾਬੀ ਲੈ ਕੇ ਘੱਰੋਂ ਖੇਤ ਨੂੰ ਚੱਲ ਪਿਆ। ਬਿੰਦੇ ਨੂੰ ਲੱਗਿਆ ਜਿਵੇਂ ਉਸਦੇ ਸਰੀਰ ਵਿਚ ਜਾਨ ਜਿਹੀ ਨਾ ਹੋਵੇ ਅਤੇ ਲੱਤਾਂ ਵੀ ਭਾਰ ਨਾ ਝੱਲਦੀਆਂ ਹੋਣ, "ਪਰ ਕੰਮ ਕੀਤੇ ਬਿਨਾਂ ਕਿਹੜਾ ਸਰਦਾ ਹੈ।" ਇਹੋ ਗੱਲ ਸੋਚਕੇ ਉਹ ਘਰੋਂ ਖੇਤ ਨੂੰ ਚੱਲਿਆ ਸੀ। ਰਸਤੇ ਵਿਚ ਵਾਰ-ਵਾਰ ਉਸਦੇ ਮਨ ਵਿਚ ਆਪਣੀ ਪਤਨੀ ਦੀਪ ਦੀ ਹਾਲਤ ਬਾਬਤ ਖ਼ਿਆਲ ਆ ਰਿਹਾ ਸੀ। ਜਿਹੜੀ ਜਦੋਂ ਉਸਦੇ ਨਾਲ ਵਿਆਹੀ ਗਈ ਸੀ, ਉਦੋਂ ਉਸ ਉੱਤੇ ਅੰਤਾਂ ਦਾ ਰੂਪ ਸੀ। ਹੱਥਾਂ, ਪੈਰਾਂ ਨੂੰ ਮਹਿੰਦੀ, ਪੈਰੀਂ ਪਾਈਆਂ ਝਾਂਜਰਾਂ ਦੀ ਛਣਕਾਰ, ਧਰਤੀ ਉੱਤੇ ਪੱਬ ਧਰਦਿਆਂ ਹੀ ਜਿਵੇਂ ਘਰ ਵਿਰ ਕੋਈ ਅਜੀਬ ਜਿਹਾ ਸੰਗੀਤ ਘੋਲਦੀ ਹੋਵੇ। ਪਰ ਘਰ ਵਿਚ ਪੈਰ ਪਾਉਂਦਿਆਂ ਹੀ ਜਿਵੇਂ ਇਕ ਅਜੀਬ ਜਿਹੀ ਜ਼ਹਿਰ ਵੀ ਘਰ ਦੀ ਹਵਾ 'ਚ ਘੁੱਲਣ ਲੱਗ ਪਈ ਸੀ।

ਜ਼ਹਿਰ ਛੱਡ ਰਹੇ ਸਨ ਤਾਹਨਿਆਂ ਦੇ ਜ਼ਹਿਰੀਲੇ ਤੀਰ, ਜਿਹੜੇ ਦੀਪ ਦੀ ਸੱਸ ਵਲੋਂ ਛੱਡੇ ਜਾਂਦੇ, ਨਣਦ ਵਲੋਂ ਛੱਡੇ ਜਾਂਦੇ। ਉਹ ਕਸੀਸ ਜਿਹੀ ਵੱਟ ਕੇ ਤੀਰਾਂ ਦੇ ਜ਼ਖਮਾਂ ਨੂੰ ਝੱਲਦੀ ਰਹਿੰਦੀ। ਉਸਨੂੰ ਕਈ ਵਾਰ ਸਟੋਵ ਦੇਵਤਾ ਦੀ ਕਰੋਪੀ ਦਾ ਸ਼ਿਕਾਰ ਹੋਣ ਵਾਲੀਆਂ ਆਪਣੀਆਂ ਭੈਣਾਂ ਦਾ ਖ਼ਿਆਲ ਆਉਂਦਾ। ਇਸੇ ਦੌਰਾਨ, ਉਸਦੀ ਕੁੱਖੋਂ ਇਕ ਕੁੜੀ ਨੇ ਜਨਮ ਲਿਆ। ਜਿਸਦੇ ਪਿੱਛੋਂ ਤਾਂ ਉਸਨੂੰ ਹੋਰ ਅਨੇਕ ਪ੍ਰਕਾਰ ਦੀਆਂ ਗੱਲਾਂ ਵੀ ਸੁਣਨੀਆਂ ਪੈਂਦੀਆਂ। ਜਿਉਂ-ਜਿਉਂ ਸਮਾਂ ਬੀਤਦਾ ਗਿਆ, ਜ਼ਹਿਰ ਵਧਦਾ ਗਿਆ। ਉਹ ਆਪਣੇ ਪਤੀ ਨਾਲ ਗੱਲ ਕਰਦੀ ਤਾਂ ਉਹ ਆਪਣੀ ਬੇਵਸੀ ਇਹ ਕਹਿ ਕੇ ਪ੍ਰਗਟ ਕਰਦਾ, "ਕੀ ਕਰਾਂ ਇਕ ਪਾਸੇ ਤੂੰ ਹੈਂ ਇਕ ਪਾਸੇ ਮਾਂ ਅਤੇ ਭੈਣ, ਚਲੋ ਹੌਲੀ-ਹੌਲੀ ਆਪੇ ਠੀਕ ਹੋ ਜਾਊਗਾ।" ਪਰ ਅੰਦਰੋਂ ਉਹ ਵੀ ਬਹੁਤ ਦੁਖੀ ਸੀ, ਦੋ ਪੁੜਾਂ ਵਿਚਕਾਰ ਪਿਸ ਰਿਹਾ ਸੀ।

ਦੀਪ ਦੇ ਮਨ ਦੀ ਹਾਲਤ ਬਹੁਤ ਤਰਸਯੋਗ ਹੋ ਗਈ ਸੀ, ਹਰ ਵੇਲੇ ਉਦਾਸ, ਸਾਰੀ-ਸਾਰੀ ਰਾਤ ਸੌਣਾ ਨਾ, ਜੇ ਕਿਤੇ ਅੱਖ ਲੱਗ ਜਾਣਾ ਤਾਂ ਸੁੱਤੀ-ਸੁੱਤੀ ਬੋਲਣ ਲੱਗਦੀ। ਹੌਲੀ-ਹੌਲੀ ਉਹ ਜਾਗਦਿਆਂ ਵੀ ਉੱਚੀ-ਉੱਚੀ ਬੋਲਣ ਲੱਗਦੀ। ਜਿਉਂ-ਜਿਉਂ ਉਸਦੀ ਹਾਲਤ ਅਜਿਹੀ ਹੁੰਦੀ ਗਈ, ਤਿਉਂ-ਤਿਉਂ ਉਸ ਉਤੇ ਇਹ ਪ੍ਰਭਾਵ ਪਾਇਆ ਜਾਣ ਲੱਗਿਆ ਕਿ ਉਸਨੂੰ ਤਾਂ ਕਿਸੇ ਓਪਰੀ ਸ਼ੈਅ ਦੀ ਨਜ਼ਰ ਲੱਗੀ ਹੋਈ ਸੀ। ਓਪਰੀ ਸ਼ੈਅ ਜੋ ਉਸਨੂੰ ਤੰਗ ਕਰਦੀ ਸੀ, ਨਾ ਉਸਨੂੰ ਸੌਣ ਦਿੰਦੀ, ਨਾ ਉਸਨੂੰ ਜਾਗਣ ਦਿੰਦੀ। ਉਸਨੂੰ ਸਟੋਵ ਵਿਚੋਂ ਨਿਕਲਦੀਆਂ ਲਾਟਾਂ ਦਿਖਾਈ ਦੇਣ ਲੱਗਦੀਆਂ ਅਤੇ ਉਹ ਉੱਚੀ-ਉੱਚੀ 'ਅੱਗ-ਅੱਗ-ਅੱਗ' ਦਾ ਰੌਲਾ ਪਾਉਣ ਲੱਗਦੀ।

ਕੁਝ ਹੀ ਦਿਨਾਂ ਵਿਚ ਉਸਦੀ ਹਾਲਤ ਵਿਗੜ ਗਈ ਸੀ। ਓਪਰੀ ਸ਼ੈਅ ਦੇ ਪ੍ਰਛਾਵੇਂ ਤੋਂ ਬਚਾਉਣ ਲਈ ਉਸਦੀ ਸੱਸ ਇਕ ਗਵਾਂਢਣ ਨਾਲ ਸਾਧਾਂ ਦੇ ਡੇਰੇ ਲੈ ਕੇ ਗਈ, ਜਿਥੇ ਉਸਨੂੰ ਤਪਦੇ ਧੂਣਿਆਂ ਦੇ ਨੇੜੇ ਬਿਠਾਇਆ ਜਾਂਦਾ ਅਤੇ ਬੋਲਣ ਲਈ ਉਤੇਜਿਤ ਕੀਤਾ ਜਾਂਦਾ। ਉਹ ਬੋਲਦੀ ਤਾਂ ਉਸਨੂੰ ਵਾਲਾਂ ਤੋਂ ਫੜਕੇ ਘਸੀਟਿਆ ਜਾਂਦਾ ਅਤੇ ਉਸ ਵਿਚ ਆਈ ਓਪਰੀ ਸ਼ੈਅ ਨੂੰ ਉਸ ਵਿਚੋਂ ਚਲੇ ਜਾਣ ਲਈ ਕਿਹਾ ਜਾਂਦਾ, ਨਹੀਂ ਤਾਂ ਉਸਨੂੰ ਚਿਮਟੇ ਖਾਣ ਦੀ ਸਜ਼ਾ ਭੁਗਤਣ ਦੀ ਧਮਕੀ ਦਿੱਤੀ ਜਾਂਦੀ ਅਤੇ ਕਈ ਵਾਰ ਉਸਨੂੰ ਚਿਮਟੇ ਖਾਣੇ ਵੀ ਪੈਂਦੇ। ਜਿਸ ਸਿਆਣੇ ਕੋਲ ਵੀ ਉਸਨੂੰ ਲੈ ਕੇ ਜਾਂਦੇ, ਕੋਈ ਉਸਨੂੰ ਕਿਸੇ ਪ੍ਰੇਤ ਦੀ ਕਜਰ ਦੱਸਦਾ। ਕੋਈ ਉਸਨੂੰ ਕਿਸੇ ਰਿਸ਼ਤੇਦਾਰੀ ਵਿਚ ਮਰੀ ਕਿਸੇ ਔਰਤ ਦੀ ਕਸਰ ਦੱਸਦਾ। ਕੋਈ ਉਸਨੂੰ ਕਿਸੇ ਬਾਬੇ ਦੀ ਮਨੌਤ ਮੰਨਣ ਲਈ ਕਹਿੰਦਾ ਅਤੇ ਕੋਈ ਕਿਸੇ ਦੀ। ਉਹ ਕਿੰਨੀਆਂ ਥਾਵਾਂ ਉਤੇ ਗਏ, ਪਰ ਸ਼ੈਅ ਕਿਸੇ ਦੇ ਵੀ ਕਾਬੂ ਨਾ ਆਈ।

ਬਿੰਦਾ, ਦੀਪ ਉਤੇ ਆਈ ਕਰੋਪੀ ਤੋਂ ਅੰਤਾਂ ਦਾ ਦੁਖੀ ਸੀ। ਉਹ ਕਈ ਵਾਰ ਸੋਚਦਾ, "ਜੇ ਕੋਈ ਸ਼ੈਅ ਹੈ, ਤਾਂ ਉਹ ਮਾਂ ਵਿਚ ਕਿਉਂ ਨਹੀਂ ਆਉਂਦੀ, ਭੈਣ ਵਿਚ ਕਿਉਂ ਨਹੀਂ ਆਉਂਦੀ, ਮੇਰੇ ਵਿਚ ਕਿਉਂ ਨਹੀਂ ਆਉਂਦੀ।" ਉਹ ਘਰ ਦੇ ਮਹੌਲ ਦੇ ਤਾਣੇ-ਬਾਣੇ ਵਿਚ ਉਲਝਿਆ ਹੋਇਆ ਸੀ ਕਿ "ਘੜੁੱਪ" ਦੀ ਆਵਾਜ਼ ਦੇ ਕੇ ਪਾਣੀ ਬੰਦ ਹੋ ਗਿਆ, ਮੋਟਰ ਬੰਦ ਹੋ ਗਈ। ਉਸਦੇ ਪੈਰਾਂ ਵੱਲ ਜਗਦਾ ਬਲਬ ਵੀ ਬੁਝ ਗਿਆ, ਉਹ 'ਵਾਹਿਗੁਰੂ' ਕਹਿ ਕੇ ਉਠਿਆ। ਦੂਰ-ਦੂਰ ਤੱਕ ਨਜ਼ਰ ਦੁੜਾਈ। ਆਲੇ ਦੁਆਲੇ ਦੇ ਟਿਊਬਵੈਲਾਂ ਉਤੇ ਜਗਦੇ ਬਲਬ ਬੁਝ ਗਏ ਸਨ। 'ਬਿਜਲੀ ਦਾ ਕੀ ਪਤਾ ਕਦੋਂ ਆਊਗੀ, ਆ ਜਾਵੇ ਤਾਂ ਹੁਣੇ ਆ ਜਾਵੇ ਨਾ ਆਵੇ ਤਾਂ...।' ਸੋਚਦਾ-ਸੋਚਦਾ ਉਹ ਔਲੂ ਉਤੇ ਪੈਰ ਰੱਖਕੇ, ਘਰ ਜਾਣ ਲਈ ਛੱਤ ਤੋਂ ਹੇਠਾਂ ਉਤਰ ਆਇਆ। ਪਰ ਇਕ ਦਮ ਉਸਦੇ ਮਨ ਵਿਚ ਆਇਆ, "ਘਰ ਨਾ ਹੀ ਜਾਇਆ ਜਾਵੇ, ਕੀ ਪਤਾ ਦੀਪ ਸੁੱਤੀ ਪਈ ਹੋਵੇ, ਜੇ ਉਹ ਸੁੱਤੀ ਪਈ ਹੋਈ, ਮੇਰੇ ਗਏ ਤੇ ਜਾਗ ਨਾ ਪਵੇ, ਜੇ ਉਹ ਜਾਗ ਪਈ ਤਾਂ ਫਿਰ ਨਾ ਦੌਰਾ ਪੈ ਜਾਵੇ।" ਉਸਨੇ ਦੋ ਕਦਮ ਅੱਗੇ ਵੱਲ ਪੁੱਟ ਕੇ ਚਾਰ ਕਦਮ ਪਿੱਛੇ ਨੂੰ ਪੁੱਟੇ। ਅਜੇ ਉਹ ਪਿੱਛੇ ਮੁੜਿਆ ਹੀ ਸੀ, ਬਿਜਲੀ ਫਿਰ ਆ ਗਈ ਸੀ। ਆਲੇ-ਦੁਆਲੇ ਦੂਰ-ਦੂਰ ਤੱਕ ਦੇ ਟਿਊਬਵੈਲਾਂ ਦੇ ਬਲਬ ਫਿਰ ਜਗ ਪਏ ਸਨ।

ਬਿਜਲੀ ਦੇ ਆਉਣ ਨਾਲ ਪਤਾ ਨਹੀਂ ਕਿਉਂ ਉਸਨੂੰ ਇਕਦਮ ਯਾਦ ਆਈ ਇਕ ਗੱਲ ਜੋ ਉਸਨੂੰ ਇਕ ਦਿਨ ਦੀਪ ਨੇ ਆਖੀ ਸੀ, "ਤੁਸੀਂ ਕਹਿੰਦੇ ਹੋ ਮੈਨੂੰ ਡਾਕਟਰ ਦੇ ਲਿਜਾਣ ਲਈ, ਮੈਂ ਸੁਣਿਆਂ ਲੋਕ ਕਹਿੰਦੇ ਨੇ ਮੈਂ ਕਮਲੀ ਹੋ ਗਈ ਆਂ ਤੇ ਮੇਰੇ ਬਿਜਲੀਆਂ ਲੱਗਣਗੀਆਂ, ਮੈਥੋਂ ਨੀ ਉਹ ਕਰੰਟ ਖਾ ਹੋਣੇ, ਮੈਨੂੰ ਸਾਰੀਆਂ ਗੱਲਾਂ ਆਪਣੀ ਗਵਾਂਢਣ ਦੱਸ ਕੇ ਗਈ ਆ—ਭਲਾ ਮੈਂ ਕਿਉਂ ਕਮਲੀ ਹੋਵਾਂ, ਕਮਲੇ ਹੋਣ ਸਾਡੇ ਦੁਸ਼ਮਣ ਵੀ ਕਿਉਂ ਹੋਣ।" ਸੋਚਦਾ-ਸੋਚਦਾ ਬਿੰਦਾ ਅੰਦਰ ਵੜਿਆ, ਮੋਟਰ ਚਲਾਈ ਅਤੇ ਫਿਰ ਛੱਤ ਉਤੇ ਚੜ੍ਹਕੇ ਪੈ ਗਿਆ।

ਬਿੰਦੇ ਨੇ ਸਾਰੀ ਰਾਤ ਭੰਨਾਂ, ਘੜਤਾਂ ਜਿਹੀਆਂ ਵਿਚ ਲੰਘਾਈ, ਉਸ ਨੂੰ ਲੱਗਿਆ ਕਿ ਜਿਵੇਂ ਉਹ ਕਾਲੇ ਯੁਗ ਵਰਗੀ ਰਾਤ ਵਿਚੋਂ ਲੰਘਿਆ ਹੋਵੇ। ਛੇ ਵਜੇ ਆਪਣੇ ਸਮੇਂ ਅਨੁਸਾਰ ਬਿਜਲੀ ਨੇ ਭੱਜ ਜਾਣਾ ਸੀ, ਇਸ ਲਈ ਉਹ ਮੋਟਰ ਚਲਦੀ ਹੀ ਛੱਡ ਕੇ ਪਿੰਡ ਨੂੰ ਆਉਂਦਾ ਸੋਚ ਰਿਹਾ ਸੀ, "ਕਿਉਂ ਨਾ ਆਟੋ ਸਟਾਰਟਰ ਸੁੱਚ ਲਵਾ ਲਈਏ, ਇਕ ਵਾਰ ਚਲਾਓ, ਘਰ ਨੂੰ ਆ ਜਾਓ।" ਸ਼ਾਇਦ ਇਹ ਅਹਿਸਾਸ ਨੌਕਰ ਦੀ ਗੈਰ-ਹਾਜ਼ਰੀ ਕਾਰਨ ਪਹਿਲੀ ਵਾਰ ਹੋਇਆ ਸੀ। ਖੇਤ ਵਿਚੋਂ ਘਰ ਨੂੰ ਆਉਂਦਿਆਂ, ਉਸ ਨੂੰ ਆਪਣੇ ਇਕ ਦੋਸਤ ਦੀ ਗੱਲ ਵੀ ਯਾਦ ਆ ਰਹੀ ਸੀ, ਜਿਹੜਾ ਸ਼ਹਿਰ ਕਿਤੇ ਨੌਕਰੀ ਕਰਦਾ ਸੀ ਤੇ ਕੁਝ ਦਿਨ ਪਹਿਲਾਂ ਪਿੰਡ ਆਇਆ ਸੀ", ਕਿਤੇ ਅਖੌਤੀ ਸਾਧਾਂ ਸਿਆਣਿਆਂ ਤੋਂ ਆਪਣੀ ਵਹੁਟੀ ਨਾ ਮਰਵਾ ਲਈਂ', ਸ਼ਹਿਰ ਕਿਸੇ ਡਾਕਟਰ ਨੂੰ ਦਿਖਾ।" ਪਰ ਜਿਉਂ ਹੀ ਉਹ ਡਾਕਟਰ ਨੂੰ ਦਿਖਾਉਣ ਬਾਰੇ ਸੋਚਣ ਲੱਗਿਆ ਅੰਧ-ਵਿਸ਼ਵਾਸੀ ਲੋਕਾਂ ਵਲੋਂ ਉਸ ਦੀ ਪਤਨੀ ਦੇ ਦਿਮਾਗ ਵਿਚ ਬਿਠਾਈ ਬਿਜਲੀਆਂ ਲਵਾਉਣ ਵਾਲੀ ਗੱਲ ਆ ਗਈ। ਉਸ ਦੇ ਘਰ ਪਹੁੰਚਣ ਤੋਂ ਪਹਿਲਾਂ ਸੂਰਜ ਦੀ ਟਿੱਕੀ ਚੜ੍ਹ ਆਈ ਸੀ। ਉਹ ਤੇਜ਼, ਤੇਜ਼ ਕਦਮੀਂ ਘਰ ਪਹੁੰਚਣਾ ਚਾਹੁੰਦਾ ਸੀ ਅਤੇ ਵੇਖਣਾ ਚਾਹੁੰਦਾ ਸੀ ਕਿ ਦੀਪ ਜਾਗਦੀ ਸੀ ਜਾਂ ਸੁੱਤੀ ਪਈ ਸੀ। ਜਿਉਂ ਹੀ ਉਹ ਆਪਣੇ ਘਰ ਦੇ ਕੋਲ ਪਹੁੰਚਿਆ ਤਾਂ, ਘਰ ਅੱਗੇ ਕਾਰ ਖੜ੍ਹੀ ਦੇਖ ਕੇ ਉਹ ਇਕ ਦਮ ਘਬਰਾ ਵੀ ਗਿਆ ਅਤੇ ਸਹਿਮ ਵੀ ਗਿਆ, "ਰੱਬ ਖ਼ੈਰ ਕਰੇ।" ਉਸਦੇ ਮੂੰਹੋਂ ਅਚਾਨਕ ਨਿਕਲ ਗਿਆ।

ਉਹ ਅੰਦਰ ਵੜ੍ਹਿਆਂ ਤਾਂ ਬਿੰਦੇ ਦੇ ਸਹੁਰਿਆਂ ਤੋਂ ਦੀਪ ਦੇ ਭਾਈ ਆਏ ਬੈਠੇ ਸਨ। ਆਪਣੀ ਮਾਂ ਅਤੇ ਉਹਨਾਂ ਵਿਚਕਾਰ ਹੁੰਦੀ ਬਹਿਸ ਨੂੰ ਉਹ ਸੁਣਦਾ ਰਿਹਾ। ਉਸ ਦੀ ਮਾਂ ਇਸ ਗੱਲ ਉਤੇ ਜ਼ੋਰ ਦੇ ਰਹੀ ਸੀ ਕਿ ਕੋਈ ਸ਼ੈਅ, ਦੀਪ ਦਾ ਖਹਿੜਾ ਨਹੀਂ ਛੱਡਦੀ। ਰਿਸ਼ਤੇਦਾਰ ਕਹਿ ਰਹੇ ਸਨ, "ਅਸੀਂ ਸਮਝਦੇ ਹਾਂ ਕਿਹੜੀ ਸ਼ੈਅ ਹੈ ਜੋ ਖਹਿੜਾ ਨਹੀਂ ਛੱਡਦੀ, ਅਸੀਂ ਅੱਜ ਇਸ ਨੂੰ ਲੈ ਜਾਣਾ, ਅਸੀਂ ਕਰਾਵਾਂਗੇ ਇਸ ਦਾ ਇਲਾਜ।"

"ਇਲਾਜ ਤੁਸੀਂ ਕੀ ਸਮਝਦੇ ਹੋ, ਅਸੀਂ ਇਲਾਜ ਨੀਂ ਕਰਵਾਉਂਦੇ", ਦੀਪ ਦੀ ਸੱਸ ਕਹਿ ਰਹੀ ਸੀ।

"ਅਸੀਂ ਤਾਂ ਸਭ ਸਮਝਦੇ ਆਂ, ਪਰ ਥੋਨੂੰ ਥੋੜ੍ਹਾ ਜਿਹਾ ਸਮਝਾਉਣਾ ਪੈਣਾ, ਤੇ ਥੋਡੇ ਨਾਲ ਸਮਝਣਾ ਵੀ ਪੈਣਾ ਜੇ ਕੁੜੀ ਨੂੰ ਕੁਸ਼ ਹੋ ਗਿਆ......।

ਜਦੋਂ ਡਾਕਟਰ ਕੋਲ ਇਲਾਜ ਕਰਵਾਉਣ ਦੀ ਗੱਲ ਤੁਰੀ ਤਾਂ ਬਿੰਦੇ ਨੇ ਲੱਖ ਲੱਖ ਸ਼ੁਕਰ ਮਨਾਇਆ ਅਤੇ ਦੀਪ ਨੂੰ ਛੇਤੀ, ਛੇਤੀ ਤਿਆਰ ਹੋਣ ਲਈ ਕਹਿਣ ਲੱਗਿਆ। ਉਸ ਨੂੰ ਇਕ ਪਲ ਲੱਗਿਆ ਜਿਵੇਂ ਉਸ ਦੇ ਰਿਸ਼ਤੇਦਾਰ ਉਸ ਨੂੰ ਕਹਿ ਰਹੇ ਹੋਣ "ਆਓ ਅੰਧ-ਵਿਸ਼ਵਾਸ ਦਾ ਅਨ੍ਹੇਰਾ ਛੱਡੀਏ।"

**—ਤੇਲੂ ਰਾਮ ਕੁਹਾੜਾ**
ਪਿੰਡ ਤੇ ਡਾਕਘਰ : ਕੁਹਾੜਾ
ਜ਼ਿਲ੍ਹਾ : ਲੁਧਿਆਣਾ

(ਸਫਾ 35 ਦਾ ਬਾਕੀ)

☐ ਰਸਾਲੇ ਦਾ ਮੈਟਰ ਅਤੇ ਦਿੱਖ ਚੰਗੀ ਲੱਗੀ। ਪਰੰਤੂ ਇਸਦੇ ਲੇਖਾਂ ਵਿਚਲੇ ਸ਼ਬਦਾਂ ਨੂੰ ਹੋਰ ਸਾਰਥਿਕ ਬਣਾਇਆ ਜਾਵੇ ਤਾਂ ਕਿ ਪੰਜ-ਛੇ ਵਿਅਕਤੀਆਂ ਦੇ ਵੀ ਸਮਝ ਪੈ ਸਕੇ।

ਡਾ: ਗੁਲਜਾਰ ਮੁਹੰਮਦ
ਪੀ. ਏ. ਯੂ. ਲੁਧਿਆਣਾ।

☐ 'ਤਰਕਸ਼ੀਲ' ਵਲੋਂ ਨਿਭਾਈ ਜਾ ਰਹੀ ਸੇਵਾ ਲਈ ਧੰਨਵਾਦੀ ਹਾਂ। ਮੇਰਾ ਸੁਝਾਅ ਹੈ ਕਿ ਇਸ ਵਿਚ ਡਾ: ਕਾਵੂਰ ਬਾਰੇ ਵੀ ਲਗਾਤਾਰ ਕੁਝ ਛਾਪਦੇ ਰਹਿਣਾ ਚਾਹੀਦਾ ਹੈ। ਇਕ ਅੱਧੇ ਪਖੰਡੀ ਸਾਧ ਸੰਤ ਦਾ ਭਾਂਡਾ ਵੀ ਭੰਨਦੇ ਰਹਿਣਾ ਚਾਹੀਦਾ ਹੈ।

ਸੋਹਣ ਲਾਲ, ਲਾਂਬੜਾ।

☐ ਸਾਡੀ ਮੁੱਖ ਮੰਗ ਹੈ ਕਿ ਪਰਚਾ ਮਾਸਕ ਕੀਤਾ ਜਾਵੇ। ਸਾਡੇ ਲਈ ਅਜਿਹੇ ਰਸਾਲੇ ਦੀ ਦੋ ਮਹੀਨੇ ਉਡੀਕ ਕਰਨੀ ਮੁਸ਼ਕਲ ਹੈ ਅਤੇ ਵਕਫਾ ਜ਼ਿਆਦਾ ਹੋਣ ਕਾਰਨ ਮਾਨਸਿਕ ਲੜੀ ਟੁੱਟ ਜਾਂਦੀ ਹੈ। ਡਾ: ਕਾਵੂਰ ਦੀਆਂ ਕਿਤਾਬਾਂ ਵਿਚੋਂ ਵੀ ਸਮੱਗਰੀ ਦਿੰਦੇ ਰਿਹਾ ਕਰੋ। ਬ੍ਰਹਿਸਪਤੀ ਗ੍ਰਹਿ ਸਬੰਧੀ ਅਤੇ ਇਸ ਤੇ ਵਾਪਰੀਆਂ ਘਟਨਾਵਾਂ ਸਬੰਧੀ ਸੌਰ-ਮੰਡਲ ਦਾ ਨਕਸ਼ਾ ਦੇ ਕੇ ਆਰਟੀਕਲ ਜ਼ਰੂਰ ਛਾਪੋ।

ਕਾਮਰੇਡ ਬਲਵੀਰ ਸਿੰਘ ਤਰਕਸ਼ੀਲ,
ਸਮਾਧ ਭਾਈ, (ਫਰੀਦਕੋਟ)।

☐ ਸੁਸਾਇਟੀ ਵਲੋਂ ਪ੍ਰਕਾਸ਼ਤ ਨਾਵਲ 'ਭੂਤਾਂ ਵਾਲੀ ਹਵੇਲੀ' ਲਈ ਸੁਸਾਇਟੀ ਵਿਸ਼ੇਸ਼ ਵਧਾਈ ਦੀ ਪਾਤਰ ਹੈ ਕਿ ਨਿਰਮਲ ਸਿੰਘ ਮਾਨ ਦੇ ਹੋਰ ਨਾਵਲ ਸਾਨੂੰ ਪੜ੍ਹਨ ਨੂੰ ਮਿਲਦੇ ਰਹਿਣਗੇ। ਸਮਾਜ ਦੀ ਹਰ ਧੀ ਪ੍ਰਵੀਨ ਅਤੇ ਹਰ ਲੜਕਾ ਸਾਗਰ ਬਣ ਜਾਵੇ ਤਾਂ ਕਿੰਨਾ ਵਧੀਆ ਹੋਵੇ!

ਸੁਰਿੰਦਰਪਾਲ, ਅਟਾਰੀ, ਰੋਪੜ।

☐ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਇਕਾਈਆਂ ਬੇ-ਹੱਦ ਹਿੰਮਤੀ ਹਨ। ਇਹਨਾਂ ਦੀ ਹੌਂਸਲਾ ਅਫਜ਼ਾਈ ਅਤੇ ਰਸਾਲੇ ਨੂੰ ਮਾਸਿਕ ਕਰਨ ਲਈ ਮੈਂ ਬਦੇਸ਼ੀ ਵਸਦੇ ਤਰਕਸ਼ੀਲ ਸੋਚ ਦੇ ਧਾਰਨੀਆਂ ਨੂੰ ਮਾਸਿਕ ਮਦਦ ਦੀ ਅਪੀਲ ਕਰਦਾ ਹਾਂ। 'ਤਰਕਸ਼ੀਲ' ਰਸਾਲਾ ਸਮਾਜ ਵਿਚ ਵਿਗਿਆਨਿਕ ਸੋਚ ਦਾ ਪ੍ਰਚਾਰ ਲਗਾਤਾਰ ਔਖੀਆਂ ਘੜੀਆਂ ਵਿਚ ਕਰਦਾ ਰਿਹਾ।

ਗਗਨ ਕੁਮਾਰ ਆਜ਼ਾਦ



ਸੰਪਾਦਕ ਦੀ ਡਾਕ

# ਤੁਹਾਡਾ ਖ਼ਤ ਮਿਲਿਆ......

☐ ਤਰਕਸ਼ੀਲ ਕਾਫ਼ੀ ਪ੍ਰਭਾਵਸ਼ੀਲ ਅਤੇ ਸਿਖਿਆਦਾਇਕ ਰਸਾਲਾ ਹੈ। ਆਰਟੀਕਲ ਸਾਰੇ ਹੀ ਕਾਫੀ ਚੰਗੇ ਲੱਗੇ। ਸਾਨੂੰ ਲੋੜ ਹੈ ਇੱਕ ਤਰਕਸ਼ੀਲ ਲਹਿਰ ਉਸਾਰਨ ਦੀ। ਆਪ ਦੀਆਂ ਕੋਸ਼ਿਸ਼ਾਂ ਸਲਾਹੁਣ ਯੋਗ ਹਨ। ਜੇ ਸਾਡੇ ਬੁੱਧੀਜੀਵੀ ਲੋਕਾਂ ਤੱਕ ਵਿਗਿਆਨਿਕ ਸੋਚ ਲੈ ਜਾਣ ਵਿਚ ਸਫ਼ਲ ਹੋ ਜਾਂਦੇ ਹਨ ਤਾਂ ਬਹੁਤ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਸਕਦਾ ਹੈ। ਤਰਕਸ਼ੀਲ ਲਹਿਰ ਨੂੰ ਜਮਹੂਰੀ ਲਹਿਰ ਨਾਲ ਜੋੜਕੇ ਵੱਧ ਤੋਂ ਵੱਧ ਪਸਾਰਾ ਕਰਨਾ ਚਾਹੀਦਾ ਹੈ। ਪਰਚੇ ਨੂੰ ਮਾਸਿਕ ਕੀਤਾ ਜਾਵੇ।

ਡਾ: ਵਿਨੋਦ ਕੁਮਾਰ ਵਸ਼ਿਸ਼ਟ
ਪੀ. ਏ. ਯੂ. ਖੇਤਰੀ ਖੋਜ ਸਥਾਨ
ਗੁਰਦਾਸਪੁਰ।

☐ ਇਸ ਵਾਰ ਦੇ ਜੁਲਾਈ ਅਗਸਤ ਅੰਕ ਦਾ ਮੈਟਰ ਭਾਰਾ ਰਿਹਾ। ਪਰਚੇ ਦੀ ਬਹੁਤੀ ਲੋੜ ਬੁੱਧੀਜੀਵੀਆਂ ਨਾਲੋਂ ਸਧਾਰਣ ਲੋਕਾਂ ਲਈ ਹੈ। ਇੰਝ ਲਗਦਾ ਹੈ ਕਿ 'ਤਰਕਸ਼ੀਲ' ਕੇਵਲ ਬੁਧੀਜੀਵੀਆਂ ਲਈ ਹੀ ਛਪਦਾ ਹੋਵ। ਭਾਵੇਂ ਪਰਚਾ ਮਿਆਰ ਪੱਖੋਂ ਸਲਾਹੁਣਯੋਗ ਹੈ ਪਰ ਇਸ ਵਿੱਚ ਬੱਚਿਆਂ ਬਾਰੇ ਘੱਟ ਛਪਦਾ ਹੈ। ਇਸ ਵਿਚ ਕੁਝ ਸਾਹਿਤਕ ਰੰਗਣ ਵੀ ਹੋਣੀ ਚਾਹੀਦੀ ਹੈ। ਵਿਦਿਆਰਥੀ ਵਰਗ ਵਾਸਤੇ ਹਲਕੀਆਂ ਫੁਲਕੀਆਂ ਰਚਨਾਵਾਂ ਵੀ ਅਤੇ ਬੋਧਿਕ ਤੱਤ ਵੀ।

ਰਾਜਾ ਰਾਮ ਹੰਢਾਇਆ
ਤਰਕਸ਼ੀਲ ਸੁਸਾਇਟੀ ਹਰਿਆਣਾ।

☐ ਮੈਨੂੰ ਪਹਿਲੀ ਵਾਰ ਕੁਝ ਪੁਰਾਣੇ ਅੰਕ ਤਰਕਸ਼ੀਲ ਦੇ ਪੜ੍ਹਨ ਨੂੰ ਮਿਲੇ। ਮੈਟਰ ਤੋਂ ਸਮਝ ਬਣੀ ਕਿ ਵਹਿਮਾਂ-ਭਰਮਾਂ ਨੂੰ ਦੂਰ ਕਰਨ ਅਤੇ ਵਿਗਿਆਨਿਕ ਸੋਚ ਨੂੰ ਪ੍ਰਨਾਇਆ ਕੋਈ ਰਸਾਲਾ ਪੰਜਾਬੀ ਵਿਚ ਵੀ ਨਿਕਲਦਾ ਹੈ। ਨਰੋਏ ਸਮਾਜ ਦੀ ਉਸਾਰੀ ਲਈ ਯਤਨਸ਼ੀਲ ਆਪ ਸੱਚਮੁੱਚ ਹੀ ਵਧਾਈ ਦੇ ਪਾਤਰ ਹੋ। ਮੈਂ ਇਸਨੂੰ ਪੱਕੇ ਤੌਰ ਤੇ ਘਰ ਲਵਾਉਣ ਦਾ ਫੈਸਲਾ ਕਰ ਲਿਆ ਹੈ।

ਭੁਪਿੰਦਰ ਸਿੰਘ 'ਅਪਰਾ'
ਪਿੰਡ—ਅਪਰਾ (ਫਿਲੌਰ)।

☐ ਤਰਕਸ਼ੀਲ ਵਿਚ ਆਉਂਦੀਆਂ ਨਿੱਕੀਆਂ-ਮੋਟੀਆਂ ਗਲਤੀਆਂ ਨੂੰ ਤਾਂ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ ਅਤੇ ਪਿਛਲੇ ਸਾਰੇ ਅੰਕ ਹੀ ਸਲਾਹੁਣਯੋਗ ਰਹੇ ਹਨ ਪਰੰਤੂ ਇਸ ਵਾਰ ਤਿੰਨ ਗਲਤੀਆਂ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀਆਂ ਸਨ—ਪਹਿਲਾ ਜੋ ਟਾਈਟਲ ਜੁਲਾਈ-ਅਗਸਤ ਲਈ ਤਿਆਰ ਕੀਤਾ ਗਿਆ ਹੈ। ਉਸ ਉਪਰ ਇਸ ਤਰ੍ਹਾਂ ਦੀਆਂ ਫੋਟੋਆਂ ਦੇਣਾ ਕੋਈ ਤੁਕ ਨਹੀਂ ਰੱਖਦਾ ਇਸ ਨਾਲ ਰਸਾਲੇ ਦੀ ਦਿੱਖ ਤੇ ਸਗੋਂ ਮਾੜਾ ਅਸਰ ਪਿਆ ਹੈ, ਦੂਸਰਾ ਛਪਾਈ ਵੱਲ ਬਹੁਤ ਹੀ ਘੱਟ ਧਿਆਨ ਦਿੱਤਾ ਗਿਆ ਹੈ। ਤੀਸਰਾ ਜੀਨੀਅਸ ਬਾਰੇ ਲਿਖਿਆ ਆਰਟੀਕਲ ਸਾਡੀ ਸਮਝ ਤੋਂ ਬਾਹਰ ਹੀ ਰਿਹਾ।

ਸੰਜੀਵ, ਬਠਿੰਡਾ।

☐ ਜੁਲਾਈ-ਅਗਸਤ ਦਾ ਅੰਕ ਮੈਟਰ ਪੱਖੋਂ ਵਧੀਆ ਰਿਹਾ। ਸ਼ੰਕਾ ਨਵਿਰਤੀ ਅਤੇ ਪੁਨਰ-ਜਨਮ ਵਧੀਆ ਲੱਗੇ। 'ਤਰਕਸ਼ੀਲ' ਨੂੰ ਮਾਸਿਕ ਕਰੋ।

ਸੋਢੀ ਸਿੰਘ ਵਿਰਦੀ,
ਸ਼ਾਹਕੋਟ (ਜਲੰਧਰ)

☐ 'ਤਰਕਸ਼ੀਲ' ਨੂੰ ਪੜ੍ਹ ਕੇ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਈ ਉਹ ਦਿਨ ਦੂਰ ਨਹੀਂ ਜਦੋਂ ਇਹ ਆਪਣੇ ਮਿਸ਼ਨ ਵਿਚ ਸਫਲ ਹੋ ਜਾਵੇਗੀ। ਜੁਲਾਈ-ਅਗਸਤ ਦੇ ਸਾਰੇ ਆਰਟੀਕਲ ਪੜ੍ਹਨ ਯੋਗ ਸਨ। ਅਸਲੋਂ ਹੀ ਇਹ ਇਕ ਬਹੁਤ ਹੀ ਉਸਾਰੂ ਰਸਾਲਾ ਹੈ।

ਐਸ. ਡੀ. ਕੁਮਾਰ ਐਮ. ਏ., ਐਮ. ਐਸ. ਸੀ.,
ਰਟਾਇਰਡ ਹੈਡਮਾਸਟਰ,
ਮੋਤਾ ਸਿੰਘ ਨਗਰ,
ਜਲੰਧਰ।

(ਬਾਕੀ ਸਫਾ 34 ਵੇਖੋ)

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।



## ਆਖ਼ਰੀ ਪੰਨਾ

ਅਸਲ ਵਿਚ ਸਮਾਧਾਂ ਜਾਂ ਮਰ ਚੁੱਕੇ ਬੰਦਿਆਂ ਨੂੰ ਪੂਜਣ ਪਿਛੇ ਸਵੈ-ਵਿਸ਼ਵਾਸ ਦੀ ਘਾਟ ਤੇ ਜੀਵਨ ਦੀਆਂ ਸਮੱਸਿਆਵਾਂ ਨੂੰ ਕਿਸੇ ਗ਼ੈਬੀ ਢੰਗ ਨਾਲ ਅਚਨਚੇਤੀ ਹੀ ਹੱਲ ਕਰਵਾਉਣ ਦੀ ਲਾਲਸਾ ਹੈ। ਇਹ ਸਭ ਤਰਕ ਅਤੇ ਕਾਰਨ ਸਿਧਾਂਤ ਬਾਰੇ ਗਿਆਨ ਦੀ ਅਣਹੋਂਦ ਵਿਚੋਂ ਪੈਦਾ ਹੋਇਆ ਦੂਸ਼ਿਤ ਬੋਧ ਹੀ ਹੈ। ਲੋਕੀਂ ਧਰਮ ਨੂੰ ਸਿਰਫ ਏਸੇ ਲਈ ਹੀ ਮੰਨਦੇ ਹਨ ਕਿ ਉਹਨਾਂ ਦਾ ਟੱਬਰ ਰਾਜ਼ੀ ਬਾਜ਼ੀ ਰਹੇ ਤੇ ਆਰਥਿਕ ਹਾਲਤ ਚੰਗੀ ਹੋ ਜਾਵੇ ਇਸ ਲਈ ਨਹੀਂ ਕਿ ਉਹਨਾਂ ਅੰਦਰ ਬ੍ਰਹਿਮੰਡ, ਸ੍ਰਿਸ਼ਟੀ ਤੇ ਜ਼ਿੰਦਗੀ ਦੇ ਮੂਲ ਆਧਾਰਾਂ ਅਤੇ ਕਾਰਨ ਨੂੰ ਜਾਣਨ ਦੀ ਕੋਈ ਦਾਰਸ਼ਨਿਕ ਜਗਿਆਸਾ ਹੈ। ਲੋਕਾਂ ਦੇ ਮਨਾਂ ਵਿਚ ਗੁਰੂ ਪੀਰ ਅਤੇ ਰੱਬ ਦਾ ਸੰਕਲਪ ਅਸਲ ਵਿਚ ਕਿਸੇ ਯੋਗ ਡਾਕਟਰ, ਬੈਂਕ ਜਾਂ ਥਾਣੇ ਵਰਗਾ ਹੀ ਹੈ ਤੇ ਉਸ ਤੋਂ ਉਸੇ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਵਾਉਣਾ ਲੋਚਦੇ ਹਨ।... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... ... .. ਬਟੂਏ ਵਿਚ ਖੋਟੇ ਸਿੱਕੇ ਭਰਨ ਵਾਂਗ ਹੀ ਬੱਚੇ ਦਾ ਦਿਮਾਗ ਵੀ ਗਲਤ ਕਿਸਮ ਦੇ ਗਿਆਨ ਨਾਲ ਭਰਿਆ ਜਾ ਸਕਦਾ ਹੈ। ਵੱਡਿਆਂ ਦੀ ਬੇਵਕੂਫੀ ਕਾਰਣ ਬੱਚਿਆਂ ਦੇ ਮਨਾਂ ਵਿਚ ਅੰਧ-ਵਿਸ਼ਵਾਸ ਉਤਾਰੇ ਜਾਂਦੇ ਹਨ। ਉਹਨਾਂ ਵਿਚੋਂ ਹੀ ਭੂਤਾਂ ਦੇਵਤਿਆਂ, ਪਰੀਆਂ ਜੋਤਿਸ਼, ਹੋਣੀ, ਨਰਕ-ਸਵਰਗ, ਪੁਨਰ-ਜਨਮ ਆਦਿ ਉਤੇ ਵਿਸ਼ਵਾਸ ਹਨ।... ... ... ... ... ... ... ... ... ... ... ... ... ... ...

ਸਾਰੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਿਆ ਹੋਇਆ ਹੈ ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ-ਕਮਾਈਆਂ ਦੇ ਚੱਕਰਾਂ 'ਚੋਂ ਬਾਹਰ ਆ ਕੇ ਹੁੰਦੀ ਹੈ।

(ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਪ੍ਰਕਾਸ਼ਿਤ ਕੀਤੀ ਜਾ ਰਹੀ ਪਾਸ਼ ਦੀਆਂ ਚੋਣਵੀਆਂ ਗਿਆਨਮਈ ਲਿਖਤਾਂ ਦੀ ਪੁਸਤਕ 'ਤੁਹਾਡੀ ਰਾਸ਼ੀ ਕੀ ਕਹਿੰਦੀ ਹੈ' ਵਿਚੋਂ)।



To

BOOK-POST

If Undelivered, Please Return to :

TARKSHEEL

Post Box No. 22

BARNALA—148101.



PRINTED MATTER

To Major Singh Gill
8 - PODDO PUKAR RD
CALCUTTA - 20